**01.04.2022/10.00/ਜ.ਸ./ਹ.ਸ.ਟ.**

# PUNJAB VIDHAN SABHA

*Friday, the 1st April, 2022*

*The Vidhan Sabha met in the Punjab Vidhan Sabha Hall, Vidhan Bhavan, Sector -1, Chandigarh at 10.00 A.M. Mr. Speaker (Sardar Kultar Singh Sandhwan) in the Chair.*

------

## OATH OR AFFIRMATON BY MEMBERS

**ਮਾਨਯੋਗ ਸਪੀਕਰ :** ਵਾਹਿਗੁਰੂ। ਜਿਨ੍ਹਾਂ ਮਾਨਯੋਗ ਮੈਬਰਾਂ ਨੇ ਪਹਿਲਾਂ ਸਹੁੰ ਨਹੀਂ ਚੁੱਕੀ, ਉਹ ਹੁਣ ਭਾਰਤ ਦੇ ਸੰਵਿਧਾਨ ਦੇ ਅਨੁਛੇਦ 188 ਅਧੀਨ ਸਹੁੰ ਚੁੱਕਣਗੇ।

(ਇਸ ਸਮੇਂ ਮਾਨਯੋਗ ਮੈਂਬਰ, ਰਾਣਾ ਇੰਦਰ ਪ੍ਰਤਾਪ ਸਿੰਘ, 28-ਸੁਲਤਾਨਪੁਰ ਲੋਧੀ ਨੇ ਪੰਜਾਬੀ ਵਿੱਚ ਅਤੇ ਰਾਣਾ ਗੁਰਜੀਤ ਸਿੰਘ, 27-ਕਪੂਰਥਲਾ ਨੇ ਪੰਜਾਬੀ ਵਿੱਚ ਸਹੁੰ ਚੁੱਕੀ।)

------

## OBITUARY REFERENCE

**ਮਾਨਯੋਗ ਸਪੀਕਰ :** ਅਕਾਲ ਚਲਾਣਿਆਂ ਦਾ ਵਰਣਨ। ਇਸ ਪਵਿੱਤਰ ਸਦਨ ਦੀ ਪਿਛਲੀ ਬੈਠਕ ਤੋਂ ਬਾਅਦ ਇੱਕ ਸਤਿਕਾਰਯੋਗ ਸ਼ਖਸੀਅਤ ਸਰਦਾਰ ਅਜੀਤ ਸਿੰਘ ਸ਼ਾਂਤ ਇਸ ਅਜ਼ੀਮ ਸਦਨ ਦੇ ਸਾਬਕਾ ਮੈਂਬਰ ਮਿਤੀ 29 ਮਾਰਚ, 2022 ਨੂੰ ਸਾਰਿਆਂ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 2 ਜਨਵਰੀ, 1956 ਨੂੰ ਸਰਦਾਰ ਗੁਰਦੇਵ ਸਿੰਘ ਸ਼ਾਂਤ ਦੇ ਘਰ ਪਿੰਡ ਬਿਲਾਸਪੁਰ, ਜ਼ਿਲ੍ਹਾ ਮੋਗਾ ਵਿਖੇ ਹੋਇਆ ਸੀ। ਉਹ ਸਾਲ 2007 ਵਿੱਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। ਉਹ ਇੱਕ ਪ੍ਰਭਾਵਸ਼ਾਲੀ ਲਿਖਾਰੀ ਅਤੇ ਕਵਿਤਾਵਾਂ ਦਾ ਸ਼ੌਂਕ ਰੱਖਣ ਵਾਲੇ ਸਨ ਅਤੇ ਉਨ੍ਹਾਂ ਨੇ ਅਧਿਆਪਕ ਵਜੋਂ ਵੀ ਆਪਣੀਆਂ ਸੇਵਾਵਾਂ ਨਿਭਾਈਆਂ। ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੀ ਪਟੀਸ਼ਨ ਕਮੇਟੀ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੇ ਮੈਂਬਰ ਵਜੋਂ ਵੀ ਸੇਵਾ ਨਿਭਾਈ।

**01.04.2022/10.05/ਬ.ਕ./ਹ.ਸ.ਟ**

ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਸ ਵਿਛੜੀ ਸ਼ਖਸੀਅਤ ਦੇ ਪਦਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਰਹੀਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜ਼ਲੀ ਹੋਵੇਗੀ।

ਅਸੀਂ ਪਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਸ ਵਿਛੜੀ ਸ਼ਖਸੀਅਤ ਦੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ, ਉਨ੍ਹਾਂ ਦੇ ਪਰਿਵਾਰ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਅਤੇ ਭਾਣਾ ਮੰਨਣ ਦਾ ਬਲ ਬਖਸ਼ੇ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਵਿਛੜੀ ਸ਼ਖਸੀਅਤ ਦੇ ਪਰਿਵਾਰ ਨੂੰ ਭੇਜ ਦਿੱਤਾ ਜਾਵੇ।

ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਵਿਛੜੀ ਰੂਹ ਦੀ ਯਾਦ ਵਿੱਚ ਦੋ ਮਿੰਟ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਾਂ ਵੱਲੋਂ ਵਿਛੜੀ ਰੂਹ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

------

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਧੰਨਵਾਦ। ਸਦਨ ਦੀ ਕਾਰਵਾਈ ਅੱਧੇ ਘੰਟੇ ਲਈ ਸਥਗਿਤ ਹੁੰਦੀ ਹੈ।

*10.08 ਵਜੇ ਪੂਰਵ ਦੁਪਹਿਰ) (*ਇਸ ਉਪਰੰਤ ਸਦਨ 10.38 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)

*10.38 ਵਜੇ ਪੂਰਵ ਦੁਪਹਿਰ) (*ਇਸ ਉਪਰੰਤ ਸਦਨ 10.38 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ।)

------

**01.04.2022/10.35/ਹ.ਸ./ਰ.ਕ.**

## MOTION REGARDING SUSPENSION OF CERTAIN RULES OF THE RULES OF PROCEDURE AND CONDUCT OF BUSINESS IN THE PUNJAB VIDHAN SABHA (PUNJAB LEGISLATIVE ASSEMBLY)

**ਮਾਨਯੋਗ ਸਪੀਕਰ:** ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਕੁਝ ਨਿਯਮਾਂ ਨੂੰ ਮੁਅੱਤਲ ਕਰਨ ਸਬੰਧੀ ਪ੍ਰਸਤਾਵ। ਹੁਣ ਮਾਨਯੋਗ ਮੁੱਖ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

> "ਕਿ ਇਹ ਸਦਨ ਸੰਕਲਪ ਕਰਦਾ ਹੈ ਕਿ 16ਵੀਂ ਪੰਜਾਬ ਵਿਧਾਨ ਸਭਾ ਦੇ ਚਾਲੂ ਪਹਿਲੇ ਸਮਾਗਮ ਦੀ ਵਿਸ਼ੇਸ਼ ਬੈਠਕ ਜੋ ਕੁੱਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਬੈਠਕ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮਕਾਰ ਜਿਸ ਵਿਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਬੈਠਕ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

> "ਕਿ ਇਹ ਸਦਨ ਸੰਕਲਪ ਕਰਦਾ ਹੈ ਕਿ 16ਵੀਂ ਪੰਜਾਬ ਵਿਧਾਨ ਸਭਾ ਦੇ ਚਾਲੂ ਪਹਿਲੇ ਸਮਾਗਮ ਦੀ ਵਿਸ਼ੇਸ਼ ਬੈਠਕ ਜੋ ਕੁੱਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਬੈਠਕ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮਕਾਰ ਜਿਸ ਵਿਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਬੈਠਕ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਛਾਉਣੀ):** ਸਪੀਕਰ ਸਾਹਿਬ, ਸਾਨੂੰ ਥੋੜ੍ਹਾ ਜਿਹਾ ਟਾਈਮ ਤਾਂ ਦੇ ਦਿੰਦੇ ਕਿਉਂਕਿ ਮੈਂ ਤਾਂ ਉਸ ਦਿਨ ਵੀ ਕਿਹਾ ਸੀ ਕਿ ਆਪਾਂ ਜਦੋਂ ਕਹਿੰਦੇ ਹੁੰਦੇ ਸੀ ਕਿ ਸਾਨੂੰ ਤਿਆਰੀ ਲਈ ਇਕ ਜਾਂ ਦੋ ਦਿਨ ਦੇ ਦਿਓ। ਮੈਨੂੰ ਲਗਦਾ ਹੈ ਕਿ ਕਈ ਵਾਰ ਮੈਂਬਰ ਇਥੇ ਅਵੇਲੇਬਲ ਹੀ ਨਹੀ ਹੁੰਦੇ ਤੇ ਆਪਾਂ ਨੂੰ ਇਸ ਤਰ੍ਹਾਂ ਨਹੀਂ ਲਗਦਾ? ਪਤਾ ਨਹੀਂ ਤਾਂ ਇਸ ਕੁਰਸੀ ਦੇ ਵਿਚ ਕਿਤੇ ਕੋਈ ਪ੍ਰਾਬਲਮ ਹੈ, ਭਾਵੇਂ ਜਿਹੜਾ ਵੀ ਮਰਜ਼ੀ ਕੋਈ ਇੱਥੇ ਬੈਠਦਾ ਹੈ, ** ** ਆਪਾਂ ਨੂੰ ਨਹੀਂ ਲਗਦਾ ਕਿ ਸਾਨੂੰ ਥੋੜ੍ਹਾ ਜਿਹਾ ਸਮਾਂ ਦੇਣਾ ਚਾਹੀਦਾ ਹੈ। ਜਿਹੜਾ ਤੁਸੀਂ ਰੈਜ਼ੋਲਿਊਸ਼ਨ ਲਿਆਉਣਾ ਹੈ, ਅਸੀਂ ਤਾਂ ਸਪੋਰਟ ਹੀ ਕਰਨੀ ਹੈ ਪਰ at the same time ਜੇ ਥੋੜ੍ਹੀ ਜਿਹੀ ਤਿਆਰੀ ਹੋ ਜਾਵੇ ਤਾਂ ਬਿਹਤਰ ਹੋਵੇਗਾ ਕਿਉਂਕਿ ਰੈਜ਼ੋਲਿਊਸ਼ਨ ਕੇਵਲ ਰੈਜ਼ੋਲਿਊਸ਼ਨ ਹੀ ਨਾ ਰਹਿ ਜਾਵੇ। ਇਸ ਲਈ ਮੈਨੂੰ ਲਗਦਾ ਹੈ ਕਿ ਸਾਨੂੰ ਥੋੜ੍ਹਾ ਜਿਹਾ ਸਮਾਂ ਦੇ ਦੇਣਾ ਚਾਹੀਦਾ ਸੀ ਕਿਉਂਕਿ ਸਾਡੇ ਕੁੱਝ ਮੈਂਬਰ ਅੱਜ ਨਹੀਂ ਆ ਸਕੇ ਕਿਉਂਕਿ ਕੁੱਝ ਰੁਝੇਵੇਂ ਵੀ ਹੁੰਦੇ ਹਨ। ਇਹ ਜ਼ਰੂਰੀ ਤਾਂ ਨਹੀਂ ਕਿ ਸਭ ਨੂੰ ਪਤਾ ਹੋਵੇ।

**ਮਾਨਯੋਗ ਸਪੀਕਰ:** ਮਾਨਯੋਗ ਮੈਂਬਰ ਸਾਹਿਬ, ਤੁਹਾਡੀ ਭਾਵਨਾ ਆ ਗਈ ਹੈ ਔਰ ਤੁਹਾਨੂੰ ਇਸ ਸਦਨ ਦੀ ਕਾਰਵਾਈ ਤੇ ਰਸ਼ਕ ਹੋਵੇਗਾ। ਪ੍ਰਸ਼ਨ ਹੈ –

> "ਕਿ ਇਹ ਸਦਨ ਸੰਕਲਪ ਕਰਦਾ ਹੈ ਕਿ 16ਵੀਂ ਪੰਜਾਬ ਵਿਧਾਨ ਸਭਾ ਦੇ ਚਾਲੂ ਪਹਿਲੇ ਸਮਾਗਮ ਦੀ ਵਿਸ਼ੇਸ਼ ਬੈਠਕ ਜੋ ਕੁੱਝ ਜ਼ਰੂਰੀ ਅਤੇ ਮਹੱਤਵਪੂਰਨ ਸਰਕਾਰੀ ਕੰਮ-ਕਾਰ ਲਈ ਵਿਸ਼ੇਸ਼ ਬੈਠਕ ਹੈ, ਦੇ ਦੌਰਾਨ ਕੇਵਲ ਸਰਕਾਰੀ ਕੰਮ-ਕਾਰ ਹੀ ਕੀਤਾ ਜਾਵੇ ਅਤੇ ਹੋਰ ਕੋਈ ਵੀ ਕੰਮਕਾਰ ਜਿਸ ਵਿਚ ਪ੍ਰਸ਼ਨ, ਧਿਆਨ ਦਿਵਾਊ ਨੋਟਿਸ ਅਤੇ ਕਿਸੇ ਪ੍ਰਾਈਵੇਟ ਮੈਂਬਰ ਦੁਆਰਾ ਪੇਸ਼ ਕੀਤੇ ਜਾਣ ਵਾਲਾ ਕੋਈ ਹੋਰ ਕੰਮ-ਕਾਰ ਵੀ ਸ਼ਾਮਲ ਹੈ, ਇਸ ਬੈਠਕ ਦੇ ਦੌਰਾਨ ਸਦਨ ਦੇ ਸਾਹਮਣੇ ਨਾ ਲਿਆਂਦਾ ਜਾਵੇ ਜਾਂ ਸਦਨ ਵਿਚ ਨਾ ਕੀਤਾ ਜਾਵੇ ਅਤੇ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਵਿਚ ਇਸ ਵਿਸ਼ੇ ਨਾਲ ਸਬੰਧਿਤ ਨਿਯਮ ਉਸ ਹੱਦ ਤੱਕ ਮੁਅੱਤਲ ਕੀਤੇ ਗਏ ਸਮਝੇ ਜਾਣ।"

***ਪ੍ਰਸਤਾਵ ਪ੍ਰਵਾਨ ਹੋਇਆ।***

--------

**kk BS 01.04.2022 10.40**

## MOTION UNDER RULE 16

**ਮਾਨਯੋਗ ਸਪੀਕਰ:** ਨਿਯਮ 16 ਅਧੀਨ ਪ੍ਰਸਤਾਵ। ਮਾਨਯੋਗ ਮੁੱਖ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।"

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਫਤਿਹਗੜ੍ਹ ਚੂੜੀਆਂ):** ਸਪੀਕਰ ਸਾਹਿਬ, ਮੈਂ ਕੁੱਝ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਕੀ ਵੋਟਿੰਗ ਹੋ ਜਾਣ ਦੇਈਏ ਜੀ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਪਹਿਲਾਂ ਗੱਲ ਕਰਨੀ ਚਾਹੁੰਦਾ ਹਾਂ ਜੀ। ਸਪੀਕਰ ਸਾਹਿਬ, ਪਿਛਲੇ ਸੈਸ਼ਨ ਅਤੇ ਇਸ ਸੈਸ਼ਨ ਦੇ ਦੌਰਾਨ ਪਿਛਲੇ ਤਕਰੀਬਨ 10 ਕੁ ਦਿਨਾਂ ਦੇ ਦਰਮਿਆਨ ਜਿਹੜੀਆਂ ਘਟਨਾਵਾਂ ਪੰਜਾਬ ਵਿੱਚ ਵਾਪਰੀਆਂ ਹਨ, ਉਨ੍ਹਾਂ ਬਾਰੇ ਵਿਚਾਰ ਕਰਨ ਦਾ ਕਦੋਂ ਮੌਕਾ ਮਿਲੇਗਾ? ਯੂਨੀਅਨਾਂ ਤੇ ਧੜਾ-ਧੜ ਕਬਜ਼ੇ ਹੋ ਰਹੇ ਹਨ। ਕਾਨੂੰਨ ਛਿੱਕੇ ਤੇ ਟੰਗ ਦਿੱਤਾ ਹੈ। ਅੱਜ ਇਕੱਲਾ ਇਹੀ ਵਿਸ਼ਾ ਤਾਂ ਨਹੀਂ ਹੈਗਾ, ਉਨ੍ਹਾਂ ਗੱਲਾਂ ਤੇ ਵੀ ਵਿਚਾਰ ਕਰਨ ਦਾ ਮੌਕਾ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ। ਪਰਾਪਰ ਮੌਕਾ ਦਿੱਤਾ ਜਾਵੇਗਾ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

"ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।"

***ਪ੍ਰਸਤਾਵ ਪ੍ਰਵਾਨ ਹੋਇਆ।***

------------

# OFFICIAL RESOLUTION REGARDING MATTERS PERTAINING TO U.T., CHANDIGARH

**ਮਾਨਯੋਗ ਸਪੀਕਰ:** ਮਾਨਯੋਗ ਮੁੱਖ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਪੰਜਾਬ ਪੁਨਰਗਠਨ ਐਕਟ, 1966 ਦੇ ਦੁਆਰਾ ਪੰਜਾਬ ਦਾ ਪੁਨਰਗਠਨ ਕੀਤਾ ਗਿਆ ਸੀ ਜਿਸ ਵਿੱਚ, ਪੰਜਾਬ ਰਾਜ ਦਾ ਪੁਨਰਗਠਨ ਹਰਿਆਣਾ ਪ੍ਰਾਂਤ, ਚੰਡੀਗੜ੍ਹ ਕੇਂਦਰੀ ਸ਼ਾਸਿਤ ਪ੍ਰਦੇਸ਼ ਵਿੱਚ ਕੀਤਾ ਗਿਆ ਸੀ ਅਤੇ ਪੰਜਾਬ ਦੇ ਕੁੱਝ ਹਿੱਸੇ ਉਦੋਂ ਦੇ ਹਿਮਾਚਲ ਪ੍ਰਦੇਸ਼, ਕੇਂਦਰੀ ਸ਼ਾਸਿਤ ਪ੍ਰਦੇਸ਼ ਨੂੰ ਦਿੱਤੇ ਗਏ ਸਨ। ਉਦੋਂ ਤੋਂ ਪੰਜਾਬ ਰਾਜ ਅਤੇ ਹਰਿਆਣਾ ਰਾਜ ਦੇ ਨਾਮਜ਼ਦਾਂ ਨੂੰ ਪ੍ਰਬੰਧਕੀ ਪੱਧਰ ਤੇ ਕੁੱਝ ਅਨੁਪਾਤ ਦੇ ਕੇ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਰਗੀਆਂ ਸਾਂਝੀਆਂ ਸੰਪਤੀਆਂ ਦੇ ਪ੍ਰਬੰਧ ਵਿੱਚ ਸੰਤੁਲਨ ਬਣਾਇਆ ਗਿਆ ਸੀ। ਕੇਂਦਰ ਸਰਕਾਰ ਨੇ ਆਪਣੀਆਂ ਕੁੱਝ ਹਾਲ ਹੀ ਦੀਆਂ ਕਾਰਵਾਈਆਂ ਵਿੱਚ ਇਸ ਸੰਤੁਲਨ ਨੂੰ ਅਸੰਤੁਲਿਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਹਾਲ ਹੀ ਵਿੱਚ ਕੇਂਦਰ ਸਰਕਾਰ ਨੇ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਦੇ ਮੈਂਬਰਾਂ ਦੀਆਂ ਅਸਾਮੀਆਂ ਦਾ ਇਸ਼ਤਿਹਾਰ ਸਾਰੀਆਂ ਰਾਜ ਸਰਕਾਰਾਂ ਅਤੇ ਕੇਂਦਰ ਸਰਕਾਰ ਦੇ ਅਧਿਕਾਰੀਆਂ ਨੂੰ ਭੇਜਿਆ ਹੈ, ਜਦ ਕਿ ਇਹ ਅਸਾਮੀਆਂ ਰਵਾਇਤੀ ਤੌਰ ਤੇ ਪੰਜਾਬ ਅਤੇ ਹਰਿਆਣਾ ਦੇ ਅਧਿਕਾਰੀਆਂ ਦੁਆਰਾ ਭਰੀਆਂ ਜਾਂਦੀਆਂ ਹਨ। ਇਸ ਤਰ੍ਹਾਂ, ਚੰਡੀਗੜ੍ਹ ਪ੍ਰਸ਼ਾਸਨ ਨੂੰ ਹਮੇਸ਼ਾ 60:40 ਦੇ ਅਨੁਪਾਤ ਵਿੱਚ ਪੰਜਾਬ ਅਤੇ ਹਰਿਆਣਾ ਦੇ ਅਫ਼ਸਰਾਂ ਦੁਆਰਾ ਵਿਵਸਥਿਤ ਕੀਤਾ ਗਿਆ ਹੈ। ਐਪਰ, ਹਾਲ ਹੀ ਵਿੱਚ ਕੇਂਦਰ ਸਰਕਾਰ ਨੇ ਚੰਡੀਗੜ੍ਹ ਵਿਖੇ ਬਾਹਰਲੇ ਅਫ਼ਸਰਾਂ ਨੂੰ ਤੈਨਾਤ ਕੀਤਾ ਹੈ ਅਤੇ ਚੰਡੀਗੜ੍ਹ ਪ੍ਰਸ਼ਾਸਨ ਦੇ ਕਰਮਚਾਰੀਆਂ ਲਈ ਕੇਂਦਰੀ ਸਿਵਲ ਸੇਵਾ ਨਿਯਮ ਲਾਗੂ ਕੀਤੇ ਹਨ, ਜੋ ਅਤੀਤ ਵਿੱਚ ਬਣੀ ਸਹਿਮਤੀ ਸਮਝ ਦੇ ਬਿਲਕੁਲ ਵਿਰੁੱਧ ਹਨ।

ਚੰਡੀਗੜ੍ਹ ਸ਼ਹਿਰ ਨੂੰ ਪੰਜਾਬ ਦੀ ਰਾਜਧਾਨੀ ਵਜੋਂ ਹੋਂਦ ਵਿੱਚ ਲਿਆਂਦਾ ਗਿਆ ਸੀ। ਜੇਕਰ ਪਿਛਲੀਆਂ ਮਿਸਾਲਾਂ ਵੇਖੋ ਤਾਂ ਜਦੋਂ ਵੀ ਕਿਸੇ ਰਾਜ ਦਾ ਵਿਭਾਜਨ ਹੋਇਆ ਹੈ, ਤਾਂ ਰਾਜਧਾਨੀ ਮੂਲ ਰਾਜ ਪਾਸ ਰਹਿੰਦੀ ਹੈ। ਇਸ ਲਈ ਪੰਜਾਬ, ਮੁਕੰਮਲ ਤੌਰ ਤੇ ਚੰਡੀਗੜ੍ਹ ਨੂੰ ਪੰਜਾਬ ਨੂੰ ਦਿੱਤੇ ਜਾਣ ਲਈ ਆਪਣਾ ਦਾਅਵਾ ਪੇਸ਼ ਕਰਦਾ ਰਿਹਾ ਹੈ।

ਪਹਿਲਾਂ ਵੀ, ਇਸ ਸਦਨ ਨੇ ਚੰਡੀਗੜ੍ਹ, ਪੰਜਾਬ ਨੂੰ ਦੇਣ ਲਈ ਕੇਂਦਰੀ ਸਰਕਾਰ ਪਾਸ ਬੇਨਤੀ ਕਰਦੇ ਹੋਏ ਬਹੁਤ ਸਾਰੇ ਮਤੇ ਪਾਸ ਕੀਤੇ ਹਨ, ਇਕਸੁਰਤਾ ਬਣਾਏ ਰੱਖਣ ਲਈ ਅਤੇ ਲੋਕਾਂ

ਦੀਆਂ ਭਾਵਨਾਵਾਂ ਨੂੰ ਧਿਆਨ ਵਿੱਚ ਰੱਖਦੇ ਹੋਏ, ਇਹ ਸਦਨ ਇਕ ਵਾਰ ਫਿਰ ਚੰਡੀਗੜ੍ਹ ਪੰਜਾਬ ਨੂੰ ਤੁਰੰਤ ਦੇਣ ਲਈ ਕੇਂਦਰੀ ਸਰਕਾਰ ਕੋਲ ਮਾਮਲਾ ਉਠਾਉਣ ਲਈ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ। ਇਹ ਸਦਨ, ਸਾਡੇ ਸੰਵਿਧਾਨ ਵਿਚ ਦਰਜ ਸੰਘਵਾਦ ਦੇ ਸਿਧਾਂਤਾਂ ਨੂੰ ਸਤਿਕਾਰ ਦੇਣ ਲਈ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਕੇਂਦਰ ਸਰਕਾਰ ਨੂੰ ਬੇਨਤੀ ਕਰੇ ਕਿ ਉਹ ਅਜਿਹਾ ਕੋਈ ਵੀ ਕਦਮ ਨਾ ਚੁੱਕੇ ਜਿਸ ਨਾਲ ਚੰਡੀਗੜ੍ਹ ਪ੍ਰਸ਼ਾਸਨ ਅਤੇ ਬੀ.ਬੀ.ਐਮ.ਬੀ. ਵਰਗੀਆਂ ਹੋਰ ਸਾਂਝੀਆਂ ਸੰਪਤੀਆਂ ਦੇ ਸੰਤੁਲਨ ਵਿੱਚ ਵਿਘਨ ਪਵੇ।"

**ਅ.ਕ/ਰ.ਕ/10.45/1.4.2022**

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

"ਕਿ ਪੰਜਾਬ ਪੁਨਰਗਠਨ ਐਕਟ, 1966 ਦੇ ਦੁਆਰਾ ਪੰਜਾਬ ਦਾ ਪੁਨਰਗਠਨ ਕੀਤਾ ਗਿਆ ਸੀ ਜਿਸ ਵਿੱਚ, ਪੰਜਾਬ ਰਾਜ ਦਾ ਪੁਨਰਗਠਨ ਹਰਿਆਣਾ ਪ੍ਰਾਂਤ, ਚੰਡੀਗੜ੍ਹ ਕੇਂਦਰੀ ਸ਼ਾਸਿਤ ਪ੍ਰਦੇਸ਼ ਵਿੱਚ ਕੀਤਾ ਗਿਆ ਸੀ ਅਤੇ ਪੰਜਾਬ ਦੇ ਕੁੱਝ ਹਿੱਸੇ ਉਦੋਂ ਦੇ ਹਿਮਾਚਲ ਪ੍ਰਦੇਸ਼, ਕੇਂਦਰੀ ਸ਼ਾਸਿਤ ਪ੍ਰਦੇਸ਼ ਨੂੰ ਦਿੱਤੇ ਗਏ ਸਨ। ਉਦੋਂ ਤੋਂ ਪੰਜਾਬ ਰਾਜ ਅਤੇ ਹਰਿਆਣਾ ਰਾਜ ਦੇ ਨਾਮਜ਼ਦਾਂ ਨੂੰ ਪ੍ਰਬੰਧਕੀ ਪੱਧਰ ਤੇ ਕੁੱਝ ਅਨੁਪਾਤ ਦੇ ਕੇ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਰਗੀਆਂ ਸਾਂਝੀਆਂ ਸੰਪਤੀਆਂ ਦੇ ਪ੍ਰਬੰਧ ਵਿੱਚ ਸੰਤੁਲਨ ਬਣਾਇਆ ਗਿਆ ਸੀ। ਕੇਂਦਰ ਸਰਕਾਰ ਨੇ ਆਪਣੀਆਂ ਕੁੱਝ ਹਾਲ ਹੀ ਦੀਆਂ ਕਾਰਵਾਈਆਂ ਵਿੱਚ ਇਸ ਸੰਤੁਲਨ ਨੂੰ ਅਸੰਤੁਲਿਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਹਾਲ ਹੀ ਵਿੱਚ ਕੇਂਦਰ ਸਰਕਾਰ ਨੇ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਦੇ ਮੈਂਬਰਾਂ ਦੀਆਂ ਅਸਾਮੀਆਂ ਦਾ ਇਸ਼ਤਿਹਾਰ ਸਾਰੀਆਂ ਰਾਜ ਸਰਕਾਰਾਂ ਅਤੇ ਕੇਂਦਰ ਸਰਕਾਰ ਦੇ ਅਧਿਕਾਰੀਆਂ ਨੂੰ ਭੇਜਿਆ ਹੈ, ਜਦ ਕਿ ਇਹ ਅਸਾਮੀਆਂ ਰਵਾਇਤੀ ਤੌਰ ਤੇ ਪੰਜਾਬ ਅਤੇ ਹਰਿਆਣਾ ਦੇ ਅਧਿਕਾਰੀਆਂ ਦੁਆਰਾ ਭਰੀਆਂ ਜਾਂਦੀਆਂ ਹਨ। ਇਸ ਤਰ੍ਹਾਂ, ਚੰਡੀਗੜ੍ਹ ਪ੍ਰਸ਼ਾਸਨ ਨੂੰ ਹਮੇਸ਼ਾ 60:40 ਦੇ ਅਨੁਪਾਤ ਵਿੱਚ ਪੰਜਾਬ ਅਤੇ ਹਰਿਆਣਾ ਦੇ ਅਫ਼ਸਰਾਂ ਦੁਆਰਾ ਵਿਵਸਥਿਤ ਕੀਤਾ ਗਿਆ ਹੈ। ਐਪਰ, ਹਾਲ ਹੀ ਵਿੱਚ ਕੇਂਦਰ ਸਰਕਾਰ ਨੇ ਚੰਡੀਗੜ੍ਹ ਵਿਖੇ ਬਾਹਰਲੇ ਅਫ਼ਸਰਾਂ ਨੂੰ ਤੈਨਾਤ ਕੀਤਾ ਹੈ ਅਤੇ ਚੰਡੀਗੜ੍ਹ ਪ੍ਰਸ਼ਾਸਨ ਦੇ ਕਰਮਚਾਰੀਆਂ ਲਈ ਕੇਂਦਰੀ ਸਿਵਲ ਸੇਵਾ ਨਿਯਮ ਲਾਗੂ ਕੀਤੇ ਹਨ, ਜੋ ਅਤੀਤ ਵਿੱਚ ਬਣੀ ਸਹਿਮਤੀ ਸਮਝ ਦੇ ਬਿਲਕੁਲ ਵਿਰੁੱਧ ਹਨ।

ਚੰਡੀਗੜ੍ਹ ਸ਼ਹਿਰ ਨੂੰ ਪੰਜਾਬ ਦੀ ਰਾਜਧਾਨੀ ਵਜੋਂ ਹੋਂਦ ਵਿੱਚ ਲਿਆਂਦਾ ਗਿਆ ਸੀ। ਜੇਕਰ ਪਿਛਲੀਆਂ ਮਿਸਾਲਾਂ ਵੇਖੋ ਤਾਂ ਜਦੋਂ ਵੀ ਕਿਸੇ ਰਾਜ ਦਾ ਵਿਭਾਜਨ ਹੋਇਆ ਹੈ, ਤਾਂ ਰਾਜਧਾਨੀ ਮੂਲ

ਰਾਜ ਪਾਸ ਰਹਿੰਦੀ ਹੈ। ਇਸ ਲਈ ਪੰਜਾਬ, ਮੁਕੰਮਲ ਤੌਰ ਤੇ ਚੰਡੀਗੜ੍ਹ ਨੂੰ ਪੰਜਾਬ ਨੂੰ ਦਿੱਤੇ ਜਾਣ ਲਈ ਆਪਣਾ ਦਾਅਵਾ ਪੇਸ਼ ਕਰਦਾ ਰਿਹਾ ਹੈ।

ਪਹਿਲਾਂ ਵੀ, ਇਸ ਸਦਨ ਨੇ ਚੰਡੀਗੜ੍ਹ, ਪੰਜਾਬ ਨੂੰ ਦੇਣ ਲਈ ਕੇਂਦਰੀ ਸਰਕਾਰ ਪਾਸ ਬੇਨਤੀ ਕਰਦੇ ਹੋਏ ਬਹੁਤ ਸਾਰੇ ਮਤੇ ਪਾਸ ਕੀਤੇ ਹਨ, ਇਕਸੁਰਤਾ ਬਣਾਏ ਰੱਖਣ ਲਈ ਅਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਧਿਆਨ ਵਿੱਚ ਰੱਖਦੇ ਹੋਏ, ਇਹ ਸਦਨ ਇਕ ਵਾਰ ਫਿਰ ਚੰਡੀਗੜ੍ਹ ਪੰਜਾਬ ਨੂੰ ਤੁਰੰਤ ਦੇਣ ਲਈ ਕੇਂਦਰੀ ਸਰਕਾਰ ਕੋਲ ਮਾਮਲਾ ਉਠਾਉਣ ਲਈ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ। ਇਹ ਸਦਨ, ਸਾਡੇ ਸੰਵਿਧਾਨ ਵਿਚ ਦਰਜ ਸੰਘਵਾਦ ਦੇ ਸਿਧਾਂਤਾਂ ਨੂੰ ਸਤਿਕਾਰ ਦੇਣ ਲਈ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਕੇਂਦਰ ਸਰਕਾਰ ਨੂੰ ਬੇਨਤੀ ਕਰੇ ਕਿ ਉਹ ਅਜਿਹਾ ਕੋਈ ਵੀ ਕਦਮ ਨਾ ਚੁੱਕੇ ਜਿਸ ਨਾਲ ਚੰਡੀਗੜ੍ਹ ਪ੍ਰਸ਼ਾਸਨ ਅਤੇ ਬੀ.ਬੀ.ਐਮ.ਬੀ. ਵਰਗੀਆਂ ਹੋਰ ਸਾਂਝੀਆਂ ਸੰਪਤੀਆਂ ਦੇ ਸੰਤੁਲਨ ਵਿੱਚ ਵਿਘਨ ਪਵੇ।"

ਬਹਿਸ । ਹਾਂ ਜੀ, ਵਿੱਤ ਮੰਤਰੀ ਜੀ ।

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ):** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤੁਹਾਡਾ ਬਹੁਤ ਬਹੁਤ ਧੰਨਵਾਦ। ਪੰਜਾਬ ਦੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਜੋ ਮਤਾ ਪੇਸ਼ ਕੀਤਾ ਹੈ, ਮੈਂ ਉਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਸਾਲ 1966 ਦੇ ਵਿੱਚ ਜਦੋਂ ਪੁਨਰਗਠਿਤ ਐਕਟ ਬਣਿਆ ਸੀ ਤਾਂ ਉਸ ਸਮੇਂ ਪੰਜਾਬ ਦਾ ਹਿੱਸਾ ਚੰਡੀਗੜ੍ਹ ਦੇ ਵਿੱਚ 60% ਸੀ ਅਤੇ ਹਰਿਆਣਾ ਦਾ 40% ਸੀ। ਸਰਕਾਰਾਂ ਸਮੇਂ ਸਮੇਂ ਸਿਰ ਬਣਦੀਆਂ ਰਹੀਆਂ। ਚਾਹੇ ਅਕਾਲੀ ਦਲ ਬੀ.ਜੇ.ਪੀ. ਦੀ ਸਰਕਾਰ ਬਣੀ, ਚਾਹੇ ਕਾਂਗਰਸ ਪਾਰਟੀ ਦੀ ਸਰਕਾਰ ਬਣੀ ਲੇਕਿਨ ਕਿਸੇ ਵੀ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਲਗਾਤਾਰ ਬੀ.ਬੀ.ਐਮ.ਬੀ ਦੇ ਵਿੱਚੋਂ ਹਿੱਸਾ ਘਟਦਾ ਗਿਆ।

**10.50 / 01.04.2022 ਤ.ਸ. / ਰ.ਕ.**

ਚਾਹੇ ਬੀ.ਜੇ.ਪੀ. ਦੀ ਸਰਕਾਰ ਬਣੀ, ਕਾਂਗਰਸ ਪਾਰਟੀ ਦੀ ਸਰਕਾਰ ਬਣੀ ਲੇਕਿਨ ਕਿਸੇ ਵੀ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਲਗਾਤਾਰ ਬੀ.ਬੀ.ਐਮ.ਬੀ. ਵਿੱਚੋਂ ਹਿੱਸਾ ਘਟਦਾ ਗਿਆ, ਯੂਨਿਵਰਸਿਟੀ ਵਿੱਚੋਂ ਹਿੱਸਾ ਘਟਦਾ ਗਿਆ। ਜਿੰਨੀਆਂ ਵੀ ਸੰਸਥਾਵਾ ਸਨ, ਸਾਰੀਆਂ ਵਿੱਚੋਂ ਹਿੱਸਾ ਘਟਦਾ ਗਿਆ ਲੇਕਿਨ ਇਨ੍ਹਾਂ ਸਰਕਾਰਾਂ ਨੇ ਕੋਈ ਧਿਆਨ ਨਹੀਂ ਦਿੱਤਾ। ਇਹ ਸਰਕਾਰਾਂ ਲਗਾਤਾਰ ਕੇਂਦਰ ਦੀ ਬੋਲੀ ਬੋਲਦੀਆਂ ਰਹੀਆਂ। ਜਦੋਂ ਕੇਂਦਰ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਹੁੰਦੀ ਸੀ, ਉਸ ਸਮੇਂ ਵੀ ਰਾਜਾਂ ਦੇ ਅਧਿਕਾਰਾਂ ਤੇ ਡਾਕਾ ਪੈਂਦਾ ਸੀ। ਹੁਣ ਜਦੋਂ ਕੇਂਦਰ ਵਿੱਚ ਬੀ.ਜੇ.ਪੀ. ਦੀ ਸਰਕਾਰ ਹੈ, ਹੁਣ ਵੀ ਪੰਜਾਬ ਦੇ ਅਧਿਕਾਰਾਂ ਤੇ ਡਾਕਾ

ਪਿਆ ਹੈ। ਤੁਹਾਨੂੰ ਪਤਾ ਹੀ ਹੈ ਕਿ ਕਿਸ ਤਰ੍ਹਾਂ ਕੇਜਰੀਵਾਲ ਸਾਹਿਬ ਤੇ ਹਮਲਾ ਹੋਇਆ ਹੈ। ਅਸੀਂ ਉਸ ਹਮਲੇ ਦੀ ਨਿੰਦਾ ਕਰਦੇ ਹਾਂ। ਕੇਂਦਰ ਸਰਕਾਰ ਲਗਾਤਾਰ ਪੰਜਾਬ ਦੇ ਅਧਿਕਾਰਾਂ ਤੇ ਡਾਕੇ ਮਾਰ ਰਹੀ ਹੈ। ਸਪੀਕਰ ਸਾਹਿਬ, ਮਾਨ ਸਾਹਿਬ ਜਦੋਂ ਦੇਸ਼ ਦੀ ਪਾਰਲੀਮੈਂਟ ਵਿੱਚ ਸੀ, ਉਨ੍ਹਾਂ ਨੇ ਹਮੇਸ਼ਾ ਪੰਜਾਬ ਦੇ ਮੁੱਦਿਆਂ ਦੀ ਗੱਲ ਕੀਤੀ। ਚਾਹੇ ਪਾਣੀਆਂ ਦੀ ਗੱਲ ਸੀ ਜਾਂ ਕੋਈ ਹੋਰ ਗੱਲ ਸੀ, ਹਰੇਕ ਇਸ਼ੂ ਨੂੰ, ਹਰੇਕ ਮਸਲੇ ਨੂੰ, ਚਾਹੇ ਪੰਜਾਬ ਦਾ ਕੋਈ ਵੀ ਮਾਮਲਾ ਆਉਂਦਾ ਸੀ, ਪਾਰਲੀਮੈਂਟ ਵਿੱਚ ਇਨ੍ਹਾਂ ਨੇ ਹੀ ਉਠਾਇਆ। ਸਪੀਕਰ ਸਾਹਿਬ, ਪੰਜਾਬ ਵਿੱਚੋਂ 20 ਮੈਂਬਰ ਪਾਰਲੀਮੈਂਟ ਦੇਸ਼ ਦੀ ਪਾਰਲੀਮੈਂਟ ਵਿੱਚ ਜਾਂਦੇ ਹਨ, ਜਿਨ੍ਹਾਂ ਵਿੱਚੋਂ 13 ਲੋਕ ਸਭਾ ਵਿੱਚ ਅਤੇ 7 ਰਾਜ ਸਭਾ ਵਿੱਚ ਜਾਂਦੇ ਹਨ। ਮੈਂ ਸਮਝਦਾ ਹਾਂ 19 ਮੈਂਬਰ ਪਾਰਲੀਮੈਂਟ ਚੁੱਪ ਕਰਕੇ ਬੈਠੇ ਹੁੰਦੇ ਸਨ ਅਤੇ ਇਕੱਲੇ ਸਰਦਾਰ ਭਗਵੰਤ ਸਿੰਘ ਮਾਨ ਦੇਸ਼ ਦੇ ਪ੍ਰਧਾਨ ਮੰਤਰੀ ਸਾਹਮਣੇ ਗੱਜ ਕੇ ਬੋਲਦੇ ਸਨ। (ਵਿਘਨ) ਦੇਸ਼ ਦੀ ਪ੍ਰਧਾਨ ਮੰਤਰੀ ਨੂੰ ਘੇਰਦੇ ਸਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਬਾਜਵਾ ਜੀ, ਪੂਰਾ ਕਰ ਲੈਣ ਦਿਉ। ਤੁਹਾਨੂੰ ਵੀ ਟਾਈਮ ਮਿਲੇਗਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਜੇ ਚੰਗੀ ਭਾਵਨਾ ਵਿੱਚ ਗੱਲ ਕਰਨੀ ਹੈ ਤਾਂ ਕਰ ਲਉ। ਮਾਨ ਸਾਹਿਬ ਦੀ ਗੱਲ ਕਰਨੀ ਹੈ ਤਾਂ ਕਰ ਲਉ। ਕੀ ਅਸੀਂ ਉੱਥੇ ਨਹੀਂ ਸੀ ਬੈਠੇ? ਕੀ ਅਸੀਂ ਘੱਟ ਆਵਾਜ਼ ਬੁਲੰਦ ਕੀਤੀ ਹੈ?

**ਮਾਨਯੋਗ ਸਪੀਕਰ** : ਬਾਜਵਾ ਸਾਹਿਬ, ਤੁਸੀਂ ਵੀ ਆਪਣੀ ਗੱਲ ਰੱਖ ਲਓ। ਤੁਹਾਨੂੰ ਟਾਈਮ ਦੇਵਾਂਗੇ। (ਵਿਘਨ) (ਸ਼ੋਰ)

(ਇਸ ਸਮੇਂ ਇੰਡਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਵਿੱਤ ਮੰਤਰੀ** (ਸਰਦਾਰ ਪ੍ਰਤਾਪ ਸਿੰਘ ਬਾਜਵਾ ਨੂੰ ਸੰਬੋਧਨ ਕਰਦੇ ਹੋਏ) : ਤੁਹਾਨੂੰ ਟਾਈਮ ਮਿਲੇਗਾ।

**ਮਾਨਯੋਗ ਸਪੀਕਰ** : ਮੰਤਰੀ ਜੀ, ਚੇਅਰ ਨੂੰ ਐਡਰੈਸ ਕਰੋ।

**ਵਿੱਤ ਮੰਤਰੀ :** ਕੇਂਦਰ ਦੀ ਸਰਕਾਰ ਨੇ ਤਿੰਨ ਕਾਲੇ ਕਾਨੂੰਨ ਬਣਾ ਕੇ ਪੰਜਾਬ ਦੇ ਕਿਸਾਨਾਂ ਤੇ ਹਮਲਾ ਬੋਲਿਆ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਜੋ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ)

**ਵਿੱਤ ਮੰਤਰੀ** : ਜਿਹੜਾ ਸਟੇਟ ਦਾ ਵਿਸ਼ਾ ਹੈ, ਜਿਸ ਵਿਸ਼ੇ ਤੇ ਸਟੇਟ ਨੇ ਕਾਨੂੰਨ ਬਣਾਉਣਾ ਹੈ, ਉਸ ਵਿਸ਼ੇ ਤੇ ਕੇਂਦਰ ਦੀ ਸਰਕਾਰ ਨੇ ਕਾਨੂੰਨ ਬਣਾਇਆ। (ਵਿਘਨ, ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਕੀ ਅਸੀਂ ਅੱਜ ਦੇ ਦਿਨ ਪੰਜਾਬ ਦੀ unity ਚਾਹੁੰਦੇ ਹਾਂ ਕਿ disunity? (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਬਾਜਵਾ, ਜੀ ਅਗਲੇ ਸਪੀਕਰ ਤੁਸੀਂ ਹੋ। ਤੁਹਾਨੂੰ ਟਾਈਮ ਮਿਲੇਗਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਉ। unfortunately ਤੁਸੀਂ ਪਹਿਲੀ ਅਪ੍ਰੈਲ ਵਾਲੇ ਦਿਨ ਇਹ ਸੈਸ਼ਨ ਸੱਦ ਲਿਆ ਹੈ ...... (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਬਾਜਵਾ ਜੀ, ਤੁਹਾਨੂੰ ਮੌਕਾ ਮਿਲੇਗਾ। ਅਗਲੇ ਸਪੀਕਰ ਤੁਸੀਂ ਹੀ ਹੋ। (ਵਿਘਨ, ਸ਼ੋਰ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਜਿਹੜੇ ਤਿੰਨ ਕਾਲੇ ਕਾਨੂੰਨ ਹੋਂਦ ਵਿੱਚ ਆਏ, ਉਨ੍ਹਾਂ ਕਾਰਨ 700 ਤੋਂ ਜ਼ਿਆਦਾ ਪੰਜਾਬ ਦੇ ਕਿਸਾਨ ਸ਼ਹੀਦ ਹੋਏ। (ਵਿਘਨ) ਇਹ ਅਕਾਲੀ ਦਲ ਅਤੇ ਕਾਂਗਰਸੀਆਂ ਦੀ ਬਦੌਲਤ...... (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਬਾਜਵਾ ਸਾਹਿਬ, ਐਫ.ਐਮ. ਸਾਹਿਬ ਖੜ੍ਹੇ ਹਨ, ਉਨ੍ਹਾਂ ਨੂੰ ਗੱਲ ਪੂਰੀ ਕਰ ਲੈਣ ਦਿਉ। (ਵਿਘਨ, ਸ਼ੋਰ) ਤੁਸੀਂ ਪਹਿਲਾਂ ਮੈਨੂੰ ਦੱਸੋ ਕਿ ਤੁਹਾਡਾ ਲੀਡਰ ਆਫ ਆਪੋਜ਼ੀਸ਼ਨ ਕੌਣ ਹੈ? (ਵਿਘਨ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਜਦੋਂ ਪੇਂਡੂ ਵਿਕਾਸ ਫੰਡ ਦੀ ਗੱਲ ਆਉਂਦੀ ਹੈ ਤਾਂ ਕੇਂਦਰ ਸਰਕਾਰ ਸਾਡਾ ਉਹ ਫੰਡ ਰੋਕ ਲੈਂਦੀ ਹੈ। (ਵਿਘਨ)

**ਮਾਨਯੋਗ ਸਪੀਕਰ**: ਇੱਕ ਮਿੰਟ ਮੰਤਰੀ ਜੀ, (ਵਿਘਨ) ਬਾਜਵਾ ਸਾਹਿਬ, ਤੁਸੀਂ ਪਲੀਜ਼ ਬੈਠੋ। ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸ਼ਾਂਤੀ ਬਣਾ ਕੇ ਰੱਖੀ ਜਾਵੇ। (ਵਿਘਨ, ਸ਼ੋਰ) ਬਾਜਵਾ ਸਾਹਿਬ, ਤੁਸੀਂ ਪੁਆਇੰਟ ਨੋਟ ਕਰੋ, ਤੁਸੀਂ ਆਪਣੀ ਗੱਲ ਕਰ ਲਓ।You have ample time. ਬਾਜਵਾ ਜੀ, ਅਗਲੇ ਸਪੀਕਰ ਤੁਸੀਂ ਹੀ ਹੋ। (ਵਿਘਨ, ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਪਹਿਲਾਂ ਤੁਸੀਂ ਵਿਧਾਨ ਸਭਾ ਵਿਚ ਬੁੱਤ ਲਗਾਉਣ ਦੀ ਗੱਲ ਕੀਤੀ, ਤੁਹਾਨੂੰ ਪਤਾ ਹੀ ਨਹੀਂ ਕਿ ਇੱਥੇ ਬੁੱਤ ਲੱਗ ਨਹੀਂ ਸਕਦੇ। (ਵਿਘਨ, ਸ਼ੋਰ) ਸੀ.ਐਮ. ਨੂੰ ਇਹ ਵੀ ਨਹੀਂ ਪਤਾ ਕਿ ਇੱਥੇ ਬੁੱਤ ਨਹੀਂ ਲੱਗ ਸਕਦੇ। (ਵਿਘਨ)

**ਮੁੱਖ ਮੰਤਰੀ** : ਬਾਜਵਾ ਸਾਹਿਬ, ਸੁਣੋ। (ਵਿਘਨ)

**ਮਾਨਯੋਗ ਸਪੀਕਰ** : ਲੀਡਰ ਆਫ ਦਿ ਹਾਊਸ ਖੜ੍ਹੇ ਹਨ, ਕਿਰਪਾ ਕਰਕੇ ਸਾਰੇ ਸੁਣੋ। (ਵਿਘਨ)

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ)**: ਕੀ ਤੁਸੀਂ ਪਹਿਲੀ ਅਪ੍ਰੈਲ ਨੂੰ ਦਿਨ ਨਹੀਂ ਮੰਨਦੇ? ਅੱਜ ਜਿਹੜੇ ਬੱਚੇ ਪੈਦਾ ਹੋਣਗੇ, ਕੀ ਉਨ੍ਹਾਂ ਲਈ ਅੱਜ ਦਾ ਦਿਨ ਮਾੜਾ ਹੋਵੇਗਾ? (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅੱਜ ਚੰਡੀਗੜ੍ਹ ਵਿੱਚ ਰੂਲਜ਼ ਲਾਗੂ ਹੋ ਰਹੇ ਹਨ, ਅਸੀਂ ਉਸ ਦਾ ਵਿਰੋਧ ਕਰ ਰਹੇ ਹਾਂ। (ਵਿਘਨ) ਚੰਡੀਗੜ੍ਹ ਵਿੱਚ ਅੱਜ ਜਿਹੜੇ ਰੂਲਜ਼ ਲਾਗੂ ਹੋ ਰਹੇ ਹਨ, ਅਸੀਂ ਉਸ ਦਾ ਵਿਰੋਧ ਕਰ ਰਹੇ ਹਾਂ। ਇਨ੍ਹਾਂ ਰੂਲਾਂ ਦੇ ਵਿਰੁੱਧ ਹੀ ਅੱਜ ਦਾ ਪ੍ਰਸਤਾਵ ਹੈ। ਤੁਸੀਂ ਪੰਜ ਸਾਲਾਂ ਵਿੱਚ ਕੀ ਕੀਤਾ ਹੈ ? ਸਾਢੇ ਚਾਰ ਸਾਲ ਤਾਂ ਤੁਹਾਡੇ ਸਿਸਵਾਂ ਵਾਲੇ

ਮਹਿਲ ਦੇ ਦਰਵਾਜ਼ੇ ਹੀ ਨਹੀਂ ਖੁੱਲ੍ਹੇ। ਸਾਢੇ ਚਾਰ ਸਾਲਾਂ ਵਿੱਚ ਤੁਸੀਂ ਸਿਸਵਾਂ ਵਾਲੇ ਮਹਿਲ ਦੇ ਦਰਵਾਜ਼ੇ ਹੀ ਖੁਲ੍ਹਵਾ ਲੈਂਦੇ। ਬੀ.ਜੇ.ਪੀ. ਵਾਲੇ ਕੀ-ਕੀ ਲਾਗੂ ਕਰ ਗਏ ਹਨ, ਕੀ ਤੁਸੀਂ ਕਦੇ ਉਸ ਦਾ ਵਿਰੋਧ ਕੀਤਾ? ਤੁਹਾਡੇ ਕੈਪਟਨ ਸਾਹਿਬ ਸਿੱਧਾ ਪ੍ਰਧਾਨ ਮੰਤਰੀ ਅਤੇ ਕੇਂਦਰ ਦੇ ਹੋਮ ਮਨਿਸਟਰ ਕੋਲ ਜਾਂਦੇ ਸਨ। ਸੋ, ਇਸ ਕਰਕੇ ਕਿਰਪਾ ਕਰਕੇ ਸੁਣਨ ਦਾ ਮਾਦਾ ਰੱਖੋ। ਥੋੜ੍ਹਾ ਜਿਹਾ ਔਖਾ ਜ਼ਰੂਰ ਹੁੰਦਾ ਹੈ ਜਦੋਂ ਪੰਜ ਸਾਲਾਂ ਬਾਅਦ ਤਾਕਤ ਚਲੀ ਜਾਂਦੀ ਹੈ ਪਰ ਬੈਠ ਜਾਓ, ਬੈਠ ਜਾਓ। ਮੈਂ ਸੱਤ ਸਾਲ ਪਾਰਲੀਮੈਂਟ ਵਿੱਚ ਰਿਹਾ ਹਾਂ ਮੈਂ ਇਸ ਤਰ੍ਹਾਂ ਬਹੁਤ ਮੈਂਬਰ ਬਿਠਾਏ ਹਨ।

**ਮ/ਮ.ਸ਼/10.55/01.04.2022**

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਨੂੰ ਛੱਡ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਚੀਮਾ ਸਾਹਿਬ ਤੋਂ ਬਾਅਦ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਤਿਆਰ ਰਹਿਣ। ਬਾਜਵਾ ਜੀ, ਤੁਸੀਂ ਆਪਣੇ ਪੁਆਇੰਟ ਨੋਟ ਕਰ ਲਓ, ਤੁਹਾਡੇ ਕੋਲ ਪੂਰਾ ਟਾਈਮ ਹੈ। (ਵਿਘਨ, ਸ਼ੋਰ) ਜਵਾਬ ਵੀ ਦੇਣਗੇ, ਬੋਲਣਗੇ, ਬਿਲਕੁਲ ਬੋਲਣਗੇ।

**ਵਿੱਤ ਮੰਤਰੀ :** ਤੁਹਾਨੂੰ ਜਵਾਬ ਮਿਲਣਗੇ, ਤੁਸੀਂ ਬੈਠ ਜਾਓ। ਤੁਹਾਨੂੰ ਹਜ਼ਮ ਨਹੀਂ ਹੋਣਾ ਕੁਝ ਵੀ। ਕੋਈ ਗੱਲ ਨਹੀਂ, ਬੈਠ ਜਾਓ, ਬੈਠ ਜਾਓ।

**ਮਾਨਯੋਗ ਸਪੀਕਰ:** ਮੰਤਰੀ ਜੀ, ਚੇਅਰ ਨੂੰ ਐਡਰੈੱਸ ਕਰੋ। (ਵਿਘਨ, ਸ਼ੋਰ)

**ਵਿੱਤ ਮੰਤਰੀ:** ਭਾਸ਼ਾ ਦਾ ਠੀਕ ਪ੍ਰਯੋਗ ਕਰੋ। ਤੁਸੀਂ ਕਿਸ ਤਰ੍ਹਾਂ ਬੋਲਦੇ ਹੋ? ਇਹ ਬਦਮਾਸ਼ੀ ਹੁਣ ਨਹੀਂ ਚੱਲਣੀ ਹੈ। ਬਾਜਵਾ ਸਾਹਿਬ, ਇਨ੍ਹਾਂ ਨੂੰ ਕਹੋ ਕਿ ਭਾਸ਼ਾ ਤੇ ਕੰਟਰੋਲ ਕਰ ਲੈਣ। ਇਨ੍ਹਾਂ ਦੀ ਬਦਮਾਸ਼ੀ ਹੁਣ ਨਹੀਂ ਚੱਲਣੀ ਹੈ।

**ਮਾਨਯੋਗ ਸਪੀਕਰ:** ਮੈਂ ਮਾਨਯੋਗ ਮੈਂਬਰਾਂ ਨੂੰ ਸਦਨ ਦੀ ਮਰਿਆਦਾ ਕਾਇਮ ਰੱਖਣ ਦੀ ਬੇਨਤੀ ਕਰਦਾ ਹਾਂ। ਡੈਕੋਰਮ ਬਣਾ ਕੇ ਰੱਖੋ। ਪੰਜਾਬ ਦੀ ਜਨਤਾ ਸਾਰੇ ਮਾਨਯੋਗ ਮੈਂਬਰਾਂ ਨੂੰ ਦੇਖ ਰਹੀ ਹੈ, ਸੁਣ ਰਹੀ ਹੈ।

**ਵਿੱਤ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਪੰਜਾਬ ਦਾ ਪੇਂਡੂ ਵਿਕਾਸ ਫੰਡ ਰੋਕ ਕੇ ਕੇਂਦਰ ਸਰਕਾਰ ਨੇ ਪੰਜਾਬ ਤੇ ਹਮਲਾ ਕੀਤਾ ਹੈ ਔਰ ਪੰਜਾਬ ਦੀ ਬਾਂਹ ਮਰੋੜਨ ਦਾ ਮੌਕਾ ਕਿਸ ਨੇ ਦਿੱਤਾ ਹੈ? ਇਨ੍ਹਾਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਲੋਕਾਂ ਨੇ ਦਿੱਤਾ ਹੈ। ਸਾਡਾ ਪੰਜਾਬ ਦਾ ਪੇਂਡੂ ਵਿਕਾਸ ਫੰਡ ਇਨ੍ਹਾਂ ਨੇ ਮਿਸਯੂਜ਼ ਕੀਤਾ ਹੈ। ਇਨ੍ਹਾਂ ਕਾਂਗਰਸੀਆਂ ਨੇ, ਅਕਾਲੀ ਦਲ, ਬੀ.ਜੇ.ਪੀ. ਵਾਲਿਆਂ ਨੇ ਮਿਸਯੂਜ਼ ਕੀਤਾ ਹੈ ਤਾਂ ਕੇਂਦਰ ਸਰਕਾਰ ਨੇ ਸਾਡੀ ਬਾਂਹ ਮਰੋੜੀ ਹੈ। ਸਾਡਾ ਪੇਂਡੂ ਵਿਕਾਸ ਫੰਡ ਰੋਕਿਆ ਗਿਆ ਹੈ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਜਿਹੜੀ ਗੱਲ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਹੀ ਜਾ ਰਹੀ ਹੈ, ਉਹ ਰਿਕਾਰਡ ਨਾ ਕੀਤੀ ਜਾਵੇ।

**ਵਿੱਤ ਮੰਤਰੀ:** ਜੋ ਕਾਨੂੰਨ ਬਾਬਾ ਸਾਹਿਬ ਭੀਮ ਰਾਓ ਅੰਬੇਦਕਰ ਜੀ ਨੇ ਬਣਾਇਆ ਸੀ ਉਸ ਕਾਨੂੰਨ ਨੂੰ ਤੋੜਨ ਦਾ ਯਤਨ ਕੇਂਦਰ ਦੀਆਂ ਸਰਕਾਰਾਂ ਲਗਾਤਾਰ ਕਰਦੀਆਂ ਰਹੀਆਂ ਹਨ। ਸੋ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਕੇਂਦਰ ਸਰਕਾਰ ਦੇ ਇਨ੍ਹਾਂ ਹੁਕਮਾਂ ਦੀ ਨਿੰਦਾ ਕਰਦਾ ਹਾਂ ਔਰ ਇਸ ਮਤੇ ਦੇ ਨਾਲ ਸਥਿਰ ਹਾਂ। ਧੰਨਵਾਦ ਜੀ। (ਥੰਪਿੰਗ)

**ਮਾਨਯੋਗ ਸਪੀਕਰ:** ਮਾਨਯੋਗ ਮੈਂਬਰ ਸਾਹਿਬਾਨ ਨੂੰ ਮੈਂ ਬੇਨਤੀ ਕਰਦਾ ਹਾਂ, ਬਾਜਵਾ ਜੀ, ਹੁਣ ਤੁਸੀਂ ਬੋਲੋਗੇ। ਮੈਂ ਬੇਨਤੀ ਕਰਦਾ ਹਾਂ ਕਿ ਲੀਡਰ ਆਫ ਦਿ ਹਾਊਸ ਨੇ ਬੜੀ ਵਧੀਆ ਪਹਿਲ ਕੀਤੀ ਸੀ ਕਿ ਇਸ ਸਦਨ ਦੀ ਕਾਰਵਾਈ ਨੂੰ ਲਾਈਵ ਕਰਵਾਇਆ ਗਿਆ ਹੈ, ਸੋ, ਆਪਾਂ ਸਾਰੇ ਆਪਣੀ ਭਾਸ਼ਾ ਦੀ ਮਰਿਆਦਾ ਰੱਖੀਏ। ਸਾਰੇ ਪੰਜਾਬ ਨੂੰ ਆਪਣੇ ਤੋਂ ਵੱਡੀਆਂ ਆਸਾਂ ਹਨ। ਤੁਸੀਂ ਜਿੰਨੇ ਪੁਆਇੰਟ ਨੋਟ ਕੀਤੇ ਹਨ, ਤੁਸੀਂ ਬੋਲੋ। ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ):** ਮਾਨਯੋਗ ਸਪੀਕਰ ਸਾਹਿਬ, I am extremely thankful. ਇਹ ਬਹੁਤ ਇੰਪਾਰਟੈਂਟ ਮੈਟਰ ਹੈ, ਜਿਹੜਾ ਸੀ.ਐਮ. ਸਾਹਿਬ ਲੈ ਕੇ ਆਏ ਹਨ ਕਿਉਂਕਿ ਸਾਰੇ ਪੰਜਾਬ ਨਾਲ ਜ਼ਿਆਦਤੀਆਂ ਹੋ ਰਹੀਆਂ ਹਨ। ਪਰ ਜਦੋਂ ਤੁਸੀਂ ਸੀ.ਐਮ. ਸਾਹਿਬ ਨੂੰ ਸੈਕਿੰਡ ਕਰ ਰਹੇ ਹੋ, he is in the number two position Finance Minister. ਤੁਸੀਂ ਕਹਿੰਦੇ ਹੋ ਕਿ ਪੰਜਾਬ ਦੀ ਲੜਾਈ ਇਕੱਲੇ ਇਹੀ ਲੜ ਰਹੇ ਹਨ ਤੇ ਬਾਕੀ ਉੱਥੇ ਮੱਖੀਆਂ ਮਾਰਦੇ ਰਹੇ ਹਨ। ਪੰਜ ਫੁੱਟ ਦੇ ਬੈਂਚ ਤੇ 65 ਸਾਲ ਦੀ ਉਮਰ ਵਿੱਚ.... (ਵਿਘਨ) ਇੱਕ ਮਿੰਟ, ਇੱਕ ਮਿੰਟ Let me speak ਜਾਂ ਫਿਰ ਰਾਮ ਰੌਲਾ ਪਾਉਣਾ ਹੈ ਤਾਂ ਅਸੀਂ ਚਲੇ ਜਾਂਦੇ ਹਾਂ। ਮੇਰੀ ਇੱਕ ਬੇਨਤੀ ਸੁਣ ਲਓ। ਕਿਰਪਾ ਕਰਕੇ ਮਾਹੌਲ ਠੀਕ ਰੱਖੋ, ਸੀਨੀਅਰ ਮੋਸਟ ਆਦਮੀ ਦਾ ਕੰਮ ਹੈ ਮਾਹੌਲ ਠੀਕ ਰੱਖਣਾ। ਅੱਜ ਦਾ ਦਿਨ ਕਿੰਤੂ ਪਰੰਤੂ ਦਾ ਨਹੀਂ ਹੈ। ਮੈਂ ਗਵਰਨਰ ਐਡਰੈੱਸ ਪਹਿਲੀ ਵਾਰ ਦੇਖਿਆ ਹੈ ਜਿਸ ਤੇ ਬਹਿਸ ਹੀ ਨਾ ਹੋਵੇ। That means the

government was not prepared. ਤੁਸੀਂ prepared ਨਹੀਂ ਹੈ। ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਮਤਾ ਪਾਸ ਕਰਵਾਇਆ ਕਿ ਸ਼ਹੀਦ-ਏ-ਆਜ਼ਮ ਭਗਤ ਸਿੰਘ, ਮਹਾਰਾਜਾ ਰਣਜੀਤ ਸਿੰਘ, ਡਾਕਟਰ ਅੰਬੇਦਕਰ ਸਾਹਿਬ ਦੇ ਇੱਥੇ ਬੁੱਤ ਲੱਗਣੇ ਹਨ, ਇੱਥੇ ਸਦਨ ਵਿੱਚ ਸਾਰਾ ਕੁਝ ਯੂਨਾਨੀਮਸਲੀ ਪਾਸ ਹੋਵੇ ਤੇ ਸੀ.ਐਮ. ਦਾ ਆਫਿਸ under prepared ਹੋਵੇ। ਉਨ੍ਹਾਂ ਨੂੰ ਇਹ ਪਤਾ ਹੀ ਨਹੀਂ ਕਿ ਇਹ ਹੈਰੀਟੇਜ਼ ਬਿਲਡਿੰਗ ਹੈ ਤੇ ਇੱਥੇ ਬੁੱਤ ਲੱਗ ਹੀ ਨਹੀਂ ਸਕਦੇ। That means they mislead the CM and mislead the House. Have you taken cognizance of that? ਕੀ ਇਨ੍ਹਾਂ ਨੇ ਕੋਈ ਇੱਕ ਵੀ ਅਫਸਰ ਦੇ ਸਿਰ, ਉਸ ਦੇ ਗਲ ਵਿੱਚ ਰੱਸਾ ਪਾਇਆ ਹੈ? ਕੋਈ ਰਿਸਪਾਂਸੀਬਿਲਿਟੀ ਹੀ ਨਹੀਂ ਹੈ। ਅੱਜ ਦੂਜੇ ਦਿਨ ਫਿਰ, ਚਲੋ ਇਸ ਨੂੰ ਲਾਈਟਰ ਵੇਅ ਵਿੱਚ ਹੀ ਲੈ ਲਓ, ਠੀਕ ਹੈ ਕਿ ਅੱਜ ਦੇ ਦਿਨ ਵੀ ਬੱਚੇ ਪੈਦਾ ਹੁੰਦੇ ਹਨ, ਸਾਰਾ ਕੁਝ ਹੁੰਦਾ ਹੈ ਪਰ world over this is taken as a non serious day Ist of April. ਕਹਿਣ ਦਾ ਮਤਲਬ ਇਹ ਹੈ ਕਿ ਤੁਹਾਡੇ ਦਫਤਰ ਵਿੱਚ ਕੁਝ seriously wrong ਹੈ। ਮੈਂ ਤੁਹਾਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ, ਅਸੀਂ ਤੁਹਾਡੇ ਨਾਲ ਹਾਂ। ਤੁਸੀਂ ਫਰੈਸ਼ ਸਟਾਰਟ ਕੀਤਾ ਹੈ, ਮੈਂ ਤੁਹਾਨੂੰ ਪਹਿਲਾਂ ਵੀ ਕਿਹਾ ਸੀ। ਤੁਹਾਡੇ ਕੋਲ ਰਵਾਇਤੀ ਪਾਰਟੀਆਂ ਵਰਗਾ ਪਿੱਛੇ ਕੋਈ ਬਹੁਤਾ ਬੈਗੇਜ ਨਹੀਂ ਹੈ। ਕਿਰਪਾ ਕਰਕੇ ਜਿਹੜੀਆਂ ਪੁਰਾਣੀਆਂ ਪਿਰਤਾਂ ਪਈਆਂ ਹਨ, ਹੁਣ ਨਵੀਆਂ ਪਿਰਤਾਂ ਸ਼ੁਰੂ ਨਾ ਕੀਤੀਆਂ ਜਾਣ।

**ਮਾਨਯੋਗ ਸਪੀਕਰ:** ਚੇਅਰ ਨੂੰ ਐਡਰੈੱਸ ਕੀਤਾ ਜਾਵੇ, ਬਾਜਵਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੈਂ ਉਹੀ ਕਰਨ ਲੱਗਾ ਹਾਂ। ਮਾਨ ਸਾਹਿਬ ਨੇ ਪਾਰਲੀਮੈਂਟ ਵਿਚ ਬਹੁਤ ਅੱਛਾ ਕੰਮ ਕੀਤਾ ਹੈ।

**ਸ.ਸ.-ਸ਼.ਜ./11.00/01.04.2022**

ਮੈਂ 65 ਸਾਲ ਦੀ ਉਮਰ ਵਿੱਚ ਸੌ ਕਿੱਲੋ ਵਜ਼ਨ ਦੇ ਨਾਲ ਪੰਜ ਫੁੱਟ ਦੀ ਮੇਜ਼ ਤੇ ਚੜ੍ਹ ਕੇ ਹਿੰਦੁਸਤਾਨ ਦੀ ਕੰਸਟੀਚਿਊਸ਼ਨ ਚੁੱਕ ਕੇ ਵਾਈਸ-ਪ੍ਰੈਜ਼ੀਡੈਂਟ ਦੇ ਮੂੰਹ ਤੇ ਮਾਰੀ, ਕੀ ਸੀ.ਐਮ. ਸਾਹਿਬ ਨੂੰ ਇਸ ਗੱਲ ਦਾ ਇਲਮ ਨਹੀਂ ਜੀ? ਜੇ ਕਿਸਾਨਾਂ ਦੀ ਮੂਵਮੈਂਟ ਵਾਪਸ ਹੋਈ ਹੈ ਤਾਂ ਕੀ ਇਕੱਲੇ ਇਨ੍ਹਾਂ ਨੇ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਕਰਵਾ ਦਿੱਤੀ ਹੈ? ਅਸੀਂ ਕੀ ਕਰਦੇ ਰਹੇ ਹਾਂ? ਸਾਰੀਆਂ ਪਾਰਟੀਆਂ ਨੇ ਉਸ ਵਿੱਚ ਹਿੱਸਾ ਪਾਇਆ, ਉਸ ਵਿਚ ਕਾਂਗਰਸ ਦਾ ਕਮਾਇਆ ਰੋਲ ਰਿਹਾ ਹੈ, ਇਨ੍ਹਾਂ ਦਾ ਵੀ ਰਿਹਾ ਹੈ, ਸਾਡੇ ਦੋਸਤ, ਸਾਡੇ ਛੋਟੇ ਭਾਈ ਹਨ। ਮਾਹੌਲ ਠੀਕ ਰੱਖੋ। ਤੁਸੀਂ 92 ਜਿੱਤੇ ਹੋ, ਤੁਹਾਨੂੰ ਇੰਨਾ ਵੱਡਾ ਫਤਵਾ ਮਿਲਿਆ ਹੈ। Let us say positive, ਆਪਾਂ ਸਾਰਾ ਚੰਗਾ ਸਿਸਟਮ ਰੱਖੀਏ। ਅੱਛੀ ਬਹਿਸ ਲਾਈਵ ਹੋਵੇਗੀ ਤਾਂ ਅੱਛੇ ਜਵਾਬ ਮਿਲਣਗੇ। ਜੇ ਇਸ ਕਿਸਮ ਦੀ ਗੱਲ ਕਰਨਗੇ ਕਿ ਬਾਕੀਆਂ ਨੇ ਕੁਝ ਨਹੀਂ ਕੀਤਾ ਤਾਂ ਹੁਣ

ਸ਼ਬਦਾਵਲੀ ਦੇਖੋ, What I want firstly, ਜਿਹੜੀ ਇਨ੍ਹਾਂ ਦੀ ਗਲਤ ਸ਼ਬਦਾਵਲੀ ਹੈ, ਉਹ ਵਾਪਸ ਲਈ ਜਾਵੇ, ਇੱਥੇ ਬਦਮਾਸ਼ੀ ਦਾ ਸ਼ਬਦ ਵਰਤਿਆ ਗਿਆ। ਦੱਸੋ, ਇਸ ਵਿੱਚ ਕੋਈ ਗੱਲ ਹੈ? (ਵਿਘਨ..ਸ਼ੋਰ)

**ਵਿੱਤ ਮੰਤਰੀ :** ਉਹ ਤੁਹਾਡੇ ਮੈਂਬਰ ਸਾਹਿਬ ਨੇ ਵਰਤਿਆ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅੱਛਾ, ਹੁਣ ਇਸ ਗੱਲ ਨੂੰ ਛੱਡੀਏ। Let us start afresh.

**ਮਾਨਯੋਗ ਸਪੀਕਰ:** ਆਪਾਂ ਰੈਜ਼ੋਲਿਊਸ਼ਨ ਤੇ ਆਈਏ ਜੀ।

**ਵਿੱਤ ਮੰਤਰੀ:** ਤੁਹਾਡੇ ਮੈਂਬਰਾਂ ਨੇ ਵਰਤਿਆ ਹੈ, ਹੁਣ ਤੁਸੀਂ ਵਿਸ਼ੇ ਤੇ ਆਓ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਮੰਤਰੀ ਜੀ, ਚੇਅਰ ਨੂੰ ਐਡਰੈਸ ਕਰੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਚਾਹੇ ਜਿਸ ਨੇ ਵੀ ਕੋਈ ਗਲਤ ਬਿਆਨੀ ਕੀਤੀ ਹੈ, ਆਪਾਂ ਉਸ ਨੂੰ ਚੰਗੇ ਮਾਹੌਲ ਵਿੱਚ ਲੈ ਕੇ ਆਈਏ। Can we start afresh? ਹੁਣ ਨਵੀਂ ਗੱਲ ਅਸੀਂ ਕਰ ਸਕਦੇ ਹਾਂ?

**ਮਾਨਯੋਗ ਸਪੀਕਰ:** ਬਾਜਵਾ ਜੀ, ਚੇਅਰ ਨੂੰ ਐਡਰੈਸ ਕਰੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਤੁਹਾਡੇ ਵੱਲ ਹੀ ਹਾਂ ਜੀ, ਤੁਸੀਂ ਤਾਂ ਸਾਡੇ ਹੀ ਹੋ। ਅਸੀਂ ਤਾਂ ਬੋਲ ਹੀ ਤੁਹਾਡੇ ਵਾਸਤੇ ਰਹੇ ਹਾਂ। ਮੇਰੀ ਬੇਨਤੀ ਹੈ ਕਿ ਜਿਵੇਂ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਸੈਂਟਰ ਦੀ ਸਰਕਾਰ ਬਾਰੇ ਗੱਲ ਕਹੀ ਹੈ ਕਿ ਜਿਹੜੀਆਂ ਦੋ minorities ਜਿੱਥੇ ਕਿ majorities ਹਨ, ਹਿੰਦੁਸਤਾਨ ਦੇ ਦੋ ਸੂਬਿਆਂ ਪੰਜਾਬ ਅਤੇ ਜੰਮੂ-ਕਸ਼ਮੀਰ ਵਿੱਚ minorities majorities ਵਿੱਚ ਹਨ। ਇਨ੍ਹਾਂ ਦੀ ਕੋਸ਼ਿਸ਼ ਰਹੀ ਹੈ ਕਿ ਇਨ੍ਹਾਂ ਦੋਨਾਂ ਵਿੱਚ tinker ਕੀਤਾ ਜਾਵੇ। ਇਸ ਵਿਚ ਕਿਸੇ-ਨਾ-ਕਿਸੇ ਤਰੀਕੇ ਨਾਲ ਜੰਮੂ-ਕਸ਼ਮੀਰ ਅਤੇ ਪੰਜਾਬ ਦੇ ਹੱਕ-ਹਕੂਕ ਖੋਹੇ ਜਾਣ। ਪੰਜਾਬ ਵਿਚ ਇਨ੍ਹਾਂ ਦੀ ਜਮਾਤ ਨੂੰ ਵੋਟ ਨਹੀਂ ਪਈ, ਇਹ ਇੱਕ ਬਦਲੇ ਦੀ ਭਾਵਨਾ ਨਾਲ ਕੀਤਾ ਹੋਇਆ ਕੰਮ ਹੈ। ਪਹਿਲਾਂ ਜਿਸ ਤਰ੍ਹਾਂ ਉਨ੍ਹਾਂ ਨੇ ਜ਼ਿਕਰ ਕੀਤਾ ਹੈ, ਮੈਂ ਵੀ ਉਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਹੈ, ਉਸ ਦੀਆਂ ਦੋ ਵੱਡੀਆਂ ਪੋਸਟਾਂ ਇਰੀਗੇਸ਼ਨ ਅਤੇ ਪਾਵਰ ਦੀਆਂ ਇੱਕ ਹਰਿਆਣਾ ਅਤੇ ਇਕ ਪੰਜਾਬ ਨੂੰ ਜਾਂਦੀ ਸੀ। ਭਾਖੜਾ ਬਿਆਸ ਮੈਨੇਜਮੈਂਟ ਬੋਰਡ ਕਰਦਾ ਕੀ ਹੈ? ਇੱਕ ਬਿਜਲੀ ਪ੍ਰੋਡਿਊਸ ਕਰਦਾ ਹੈ ਅਤੇ ਇੱਕ ਪਾਣੀ ਪੰਜਾਬ ਨੂੰ ਵੀ ਜਾਂਦਾ ਹੈ, ਹਰਿਆਣਾ ਨੂੰ ਵੀ ਜਾਂਦਾ ਹੈ, ਰਾਜਸਥਾਨ ਨੂੰ ਵੀ ਜਾਂਦਾ ਹੈ। ਹੁਣ ਸੈਂਟਰ ਸਰਕਾਰ ਨੇ ਹੌਲੀ-ਹੌਲੀ ਉਸ ਵਿਚ ਆਪਣੇ ਹੱਕ ਤਹਿਤ ਪਾਵਰਜ਼ ਚੁੱਕ ਲਈਆਂ ਹਨ। ਹੁਣ ਜੋ ਇਨ੍ਹਾਂ ਨੇ ਚੰਡੀਗੜ੍ਹ ਵਿੱਚ ਕੀਤਾ ਹੈ, ਇਸ ਦਾ ਬੈਨੀਫਿਟ ਚੰਡੀਗੜ੍ਹ ਦੇ ਇੰਪਲਾਈਜ਼ ਨੂੰ ਹੋਇਆ ਹੈ। ਅਸੀਂ ਮਾਨ ਸਾਹਿਬ ਚਾਹਵਾਂਗੇ ਕਿ ਇਹ ਸੇਮ ਬੈਨੀਫਿਟ ਪੰਜਾਬ ਦੇ ਇੰਪਲਾਈਜ਼ ਨੂੰ ਵੀ ਦੇਵੋ, there is nothing wrong in it ਪਰ

ਪੰਜਾਬ ਦੇ ਹੱਕ-ਹਕੂਕ ਸਬੰਧੀ ਇਨ੍ਹਾਂ ਨੇ ਇਹ ਕੰਮ ਸਾਲ 2018 ਵਿੱਚ ਵੀ ਕੀਤਾ ਸੀ, ਉਸ ਸਮੇਂ ਚੰਡੀਗੜ੍ਹ ਦੇ ਡੀ.ਐਸ.ਪੀਜ਼. ਦੀਆਂ ਪੋਸਟਾਂ ਵਿਚ ਵੀ ਇਹੀ ਕੰਮ ਕੀਤਾ ਸੀ। ਜਿਹੜਾ ਚੀਮਾ ਸਾਹਿਬ ਕਹਿੰਦੇ ਹਨ ਕਿ ਕਾਂਗਰਸ ਦੀ ਸਰਕਾਰ ਨੇ ਕੀ ਕੀਤਾ ਹੈ? ਕਾਂਗਰਸ ਦੀ ਸਰਕਾਰ ਦੇ ਉਸ ਵਕਤ ਦੇ ਚੀਫ ਮਨਿਸਟਰ ਜਿਨ੍ਹਾਂ ਦਾ ਮੈਂ ਇੱਥੇ ਨਾਂ ਨਹੀਂ ਲੈਣਾ ਚਾਹੁੰਦਾ, ਉਹ ਫਿਰ ਦਿੱਲੀ ਜਾ ਕੇ ਪ੍ਰਧਾਨ ਮੰਤਰੀ ਨੂੰ ਮਿਲੇ ਸੀ ਅਤੇ ਫਿਰ ਹੋਮ ਮਨਿਸਟਰ ਨੂੰ ਮਿਲੇ ਸੀ। ਬਕਾਇਦਾ ਤੌਰ ਤੇ ਹਿੰਦੁਸਤਾਨ ਦੀ ਸਰਕਾਰ ਨੇ ਉਹ ਨੋਟੀਫਿਕੇਸ਼ਨ ਵਾਪਸ ਲਈ ਸੀ। ਮਾਨ ਸਾਹਿਬ, ਅਸੀਂ ਵੀ ਚਾਹਵਾਂਗੇ ਕਿ ਤੁਸੀਂ ਟਾਈਮ ਲਵੋ, ਅਸੀਂ ਨਾਲ ਚਲਦੇ ਹਾਂ। ਇਹ ਮਤਾ ਅਤੇ ਇਸ ਨਾਲ ਦੇ ਬਹੁਤ ਸਾਰੇ ਮਤੇ ਪਹਿਲਾਂ ਵੀ ਆਏ, ਸਟੇਟ ਦੀ ਭਾਵਨਾ ਹੈ, ਤੁਸੀਂ ਬਹੁਤ ਚੰਗਾ ਕੀਤਾ। ਇਨ੍ਹਾਂ ਨਾਲ ਅੱਗੇ ਵੀ ਸਾਡਾ ਕੁਝ ਨਹੀਂ ਸਵਰਿਆ ਅਤੇ ਹੁਣ ਵੀ ਕੁਝ ਨਹੀਂ ਸਵਰਨਾ। ਸਾਨੂੰ ਉੱਥੇ ਤਕੜੇ ਹੋ ਕੇ ਮੋਦੀ ਹੁਰਾਂ ਦੇ ਖਿਲਾਫ ਮੋਰਚਾ ਲਗਾਉਣਾ ਪੈਣਾ ਹੈ। ਤੁਸੀਂ ਅੱਗੇ ਲੱਗੋ ਕਿਉਂਕਿ ਤੁਹਾਨੂੰ ਫਤਵਾ ਦਿੱਤਾ ਹੈ, ਅਸੀਂ ਤੁਹਾਡੇ ਨਾਲ ਹਾਂ।

ਦੂਜੀ ਗੱਲ ਹੈ ਕਿ ਆਪਣੇ ਐਡਵੋਕੇਟ ਜਨਰਲ ਨੂੰ ਕਹੋ ਕਿ ਪ੍ਰੀਪੇਅਰ ਕਰੋ ਜਿਸ ਤਰ੍ਹਾਂ ਕਿਸੇ ਟਾਈਮ ਕਾਂਗਰਸ ਦੀ ਸਰਕਾਰ ਸਤਲੁਜ ਯਮੁਨਾ ਲਿੰਕ ਨਹਿਰ ਦੇ ਮਾਮਲੇ ਤੇ ਪੰਜਾਬ ਦੇ ਪਾਣੀਆਂ ਲਈ ਸੁਪਰੀਮ ਕੋਰਟ ਤੱਕ ਗਈ ਸੀ। ਮਾਨਯੋਗ ਸੀ.ਐਮ. ਸਾਹਿਬ ਅਤੇ ਮਾਨਯੋਗ ਸਪੀਕਰ ਸਾਹਿਬ, ਅਗਲੀ ਇੱਕ ਮੋਟੀ ਗੱਲ ਸਮਝ ਲਵੋ ਕਿ ਜੇ ਅਸੀਂ ਇਹ ਲੜਾਈ ਨਾ ਲੜੀ, they are just testing waters, ਉਸ ਦਾ ਮਤਲਬ ਹੈ ਕਿ ਅਸੀਂ ਕਿਸ ਤਰ੍ਹਾਂ ਰਿਸਪਾਂਡ ਕਰਦੇ ਹਾਂ। ਜੇ ਸਾਰਾ ਪੰਜਾਬ ਇਕੱਠਾ ਹੁੰਦਾ ਹੈ, ਸਾਰੀਆਂ ਪੰਜਾਬ ਦੀਆਂ ਪੁਲੀਟੀਕਲ ਜਮਾਤਾਂ ਇਕੱਠੀਆਂ ਹੁੰਦੀਆਂ ਹਨ ਤਾਂ ਜਿਸ ਤਰ੍ਹਾਂ ਕਿਸਾਨਾਂ ਦੇ ਤਿੰਨ ਕਾਲੇ ਕਾਨੂੰਨ ਇਨ੍ਹਾਂ ਨੂੰ ਗੋਡਿਆਂ ਭਾਰ ਹੋ ਕੇ ਵਾਪਸ ਲੈਣੇ ਪਏ, ਇਸ ਤਰ੍ਹਾਂ ਫਿਰ ਪੰਜਾਬ ਵੱਲ ਇਹ ਛੇਤੀ ਮੂੰਹ ਨਹੀਂ ਕਰਨਗੇ। ਨਹੀਂ ਤਾਂ ਹੁਣ ਅਗਲਾ ਕੰਮ ਕੀ ਹੈ? ਸਤਲੁਜ ਯਮੁਨਾ ਲਿੰਕ ਨਹਿਰ ਦੇ ਪਾਣੀ ਦਾ ਫੈਸਲਾ ਆਨਰੇਬਲ ਸੁਪਰੀਮ ਕੋਰਟ ਵਿੱਚ ਪਿਆ ਹੈ, ਉਹ ਚੰਦ ਮਹੀਨਿਆਂ ਵਿਚ ਆਉਣ ਵਾਲਾ ਹੈ। ਅਗਲਾ ਇਨ੍ਹਾਂ ਨੇ ਸਾਡਾ ਪਾਣੀ ਦਾ ਹੱਕ ਮਾਰਨਾ ਹੈ। ਇਹ ਐਕਸਟਰਾ ਪਾਣੀ ਹਰਿਆਣਾ ਨੂੰ ਦੇਣਾ ਚਾਹੁੰਦੇ ਹਨ ਕਿਉਂਕਿ ਉੱਥੇ ਇਨ੍ਹਾਂ ਦੀ ਸਰਕਾਰ ਹੈ। ਹੋ ਸਕਦਾ ਹੈ ਕਿ ਕੁਝ ਪਾਣੀ ਦਿੱਲੀ ਨੂੰ ਵੀ ਦੇਣ। ਉਸ ਵਿਚ ਵੀ ਸਾਨੂੰ ਕਲੈਰਿਟੀ ਦੇਣੀ ਪਵੇਗੀ ਕਿ ਕੀ ਅਸੀਂ ਪੰਜਾਬ ਵਾਲੇ ਕਿੰਨਾ-ਕੁ ਪਾਣੀ ਕਿਸ ਨੂੰ ਦੇ ਸਕਦੇ ਹਾਂ? ਸਾਡੀ ਪਾਰਟੀ ਦੀ ਲਾਈਨ ਬਹੁਤ ਕਲੀਅਰ ਹੈ, ਸਮੁੱਚੇ ਪੰਜਾਬ ਦੀ ਲਾਈਨ ਬਹੁਤ ਕਲੀਅਰ ਹੈ ਕਿ ਸਾਡੇ ਕੋਲ ਤਾਂ ਇੱਕ ਤੁਪਕਾ ਵੀ ਪਾਣੀ ਫਾਲਤੂ ਨਹੀਂ ਹੈ। ਮਾਨਯੋਗ ਸੀ.ਐਮ. ਸਾਹਿਬ, ਸਾਡਾ 90% ਪਾਣੀ ਤਾਂ ਪੀਣ ਦੇ ਕਾਬਲ ਹੀ ਨਹੀਂ ਰਿਹਾ, ਜਿਸ ਹਿਸਾਬ ਨਾਲ ਪਾਣੀ ਡਿਪਲੀਟ ਕਰ ਰਿਹਾ ਹੈ, ਉਸ ਹਿਸਾਬ ਨਾਲ ਤਾਂ ਪੰਜਾਬ ਨੂੰ ਤਕੜੇ ਹੋ ਕੇ, ਇਕੱਠੇ ਹੋ ਕੇ ਲੜਾਈ ਲੜਨੀ ਪਵੇਗੀ। ਇਸ ਵਿਚ ਮੇਰੀ ਰਾਇ ਮੁੱਖ ਮੰਤਰੀ ਸਾਹਿਬ ਨੂੰ ਇਹੀ

ਹੈ ਕਿ ਆਪਾਂ ਪ੍ਰਾਈਮ ਮਨਿਸਟਰ ਅਤੇ ਹੋਮ ਮਨਿਸਟਰ ਕੋਲੋਂ ਟਾਈਮ ਲਈਏ, ਸਾਰੀਆਂ ਪਾਰਟੀਆਂ ਉੱਥੇ ਜਾਣ ਅਤੇ ਆਪਣੀ ਗੱਲ ਰੱਖਣ।

**11.05/01.04.2022/ਮ.ਰ-ਸ਼.ਜ.**

ਜਿਸ ਤਰ੍ਹਾਂ ਪੰਜਾਬੀਆਂ ਨੇ, ਹਰਿਆਣਵੀਆਂ ਨੇ, ਕਿਸਾਨਾਂ ਨੇ ਜੇ ਕਿਤੇ ਗਲਤੀ ਨਾਲ ਦਿੱਲੀ ਦੇ ਬਾਰਡਰਾਂ ਤੇ ਮੋਰਚਾ ਲਗਾ ਲਿਆ ਜਾਂ ਕਿਤੇ ਪੰਜਾਬ ਦੇ ਸਤਲੁਜ ਯਮੁਨਾ ਲਿੰਕ ਤੇ ਸਾਡੇ interest ਨੂੰ tinker ਕਰਨ ਦੀ ਕੋਸ਼ਿਸ਼ ਕੀਤੀ, ਚੰਡੀਗੜ੍ਹ ਵਿੱਚ ਜਾਂ ਭਾਖੜਾ ਵਿੱਚ ਮੁਦਾਲਖਤ ਕਰਨ ਦੀ ਕੋਸ਼ਿਸ਼ ਕੀਤੀ ਤਾਂ ਪਹਿਲਾਂ ਦੀ ਤਰ੍ਹਾਂ ਹੀ ਬਾਰਡਰ ਬੰਦ ਕਰਾਂਗੇ, ਐਵੇਂ ਹੀ ਤੁਹਾਡਾ ਸਾਹ ਬੰਦ ਕਰਾਂਗੇ। ਸੋ, ਮੇਰੀ ਬੇਨਤੀ ਹੈ ਕਿ ਆਪਾਂ ਸਾਰੇ ਇਕੱਠੇ ਹੋ ਕੇ ਚਲੀਏ। ਬਾਕੀ ਚੀਜ਼ਾਂ ਤਾਂ ਆਲਰੇਡੀ ਮੈਂ ਤੁਹਾਡੇ ਨੋਟਿਸ ਵਿੱਚ ਲਿਆ ਹੀ ਦਿੱਤੀਆਂ ਹਨ। ਜਿਸ ਤਰ੍ਹਾਂ ਹੀ ਆਪੋਜ਼ੀਸ਼ਨ ਦੇ ਮੈਂਬਰਜ਼ ਨੇ ਗੱਲ ਕਹੀ ਹੈ ਤਾਂ ਉਨ੍ਹਾਂ ਨੂੰ ਆਪਣੀ ਗੱਲ ਰੱਖਣ ਦਾ ਟਾਈਮ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਬਿਲਕੁਲ ਦਿੱਤਾ ਜਾਵੇਗਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸੋ, ਮੈਂ ਇੰਨਾ ਹੀ ਕਹਿੰਦਾ ਹੋਇਆ ਆਪਣੀ ਗੱਲ ਇਨ੍ਹਾਂ ਸਾਹਮਣੇ ਰੱਖਣਾ ਚਾਹੁੰਦਾ ਹਾਂ ਕਿ ਅਸੀਂ ਤੁਹਾਡੇ ਇਸ ਸਟੈਂਡ ਨੂੰ because ਜਿਹੜੀ ਗੌਰਮਿੰਟ ਹੈ, because ਇਹ ਪੰਜਾਬ ਦਾ ਸਟੈਂਡ ਹੈ It is not any particular government. ਜਿਹੜੀ ਵੀ ਗੌਰਮਿੰਟ ਹੋਵੇਗੀ, ਉਸ ਦੇ ਪਿੱਛੇ ਸਮੁੱਚੀ ਆਪੋਜ਼ੀਸ਼ਨ ਖੜ੍ਹੀ ਹੈ। ਅਸੀਂ ਸੈਂਟਰ ਨੂੰ ਇਹ ਮਤਾ ਪਾਇਆ ਹੈ, ਇਹ ਠੀਕ ਹੈ But Supreme Court immediately move ਕਰੋ। ਆਲ ਪਾਰਟੀ ਡੈਲੀਗੇਸ਼ਨ ਲੈ ਕੇ ਜਾਓ। ਉਨ੍ਹਾਂ ਨੂੰ ਚੰਗੀ ਤਰ੍ਹਾਂ ਪੰਜਾਬੀ ਵਿੱਚ ਸਮਝਾਓ ਕਿ ਜੇ ਕਿਤੇ ਸਾਡੇ ਗਲੇ ਨੂੰ ਤੁਸੀਂ ਪਾ ਲਿਆ ਹੱਥ ਤੇ ਪੈ ਜਾਣਾ ਤੁਹਾਨੂੰ ਮਹਿੰਗਾ। ਜਿਸ ਤਰ੍ਹਾਂ ਪਹਿਲਾਂ ਪਿਆ ਹੈ। ਉਦੋਂ ਵੀ ਤੁਸੀਂ ਕਹਿੰਦੇ ਸੀ ਕਿ ਕੋਈ ਦੁਨੀਆਂ ਦੀ ਪਾਵਰ ਨਹੀਂ ਜੋ ਮੋਦੀ ਸਾਹਿਬ ਦੇ ਲਏ ਫੈਸਲੇ ਨੂੰ ਵਾਪਸ ਕਰਾਏ। ਮੈਂ ਉਦੋਂ ਕਿਹਾ ਸੀ ਕਿ ਮੋਦੀ ਸਾਹਿਬ ਜਿਸ ਕੌਮ ਨਾਲ ਤੁਸੀਂ ਸਿੰਗ ਅੜਾਏ ਸੀ, ਇਹ ਤਾਂ ਉਹ ਕੌਮ ਹੈ, ਜਿਸ ਨੇ ਸਿਕੰਦਰ-ਏ-ਆਜ਼ਮ ਨੂੰ ਵੀ ਪੰਜਾਬ ਵਿੱਚ ਰੋਕਿਆ ਸੀ। ਅਸੀਂ ਤੁਹਾਡੀ ਵੀ ਜਿਹੜੀ victorious charity ਚਲਦੀ ਹੈ, ਉਸ ਨੂੰ ਰੋਕਣਾ ਵੀ ਪੰਜਾਬੀ ਬਹੁਤ ਚੰਗੀ ਤਰ੍ਹਾਂ ਜਾਣਦੇ ਹਨ। ਸੋ, ਇਸ ਇਸ਼ੂ ਤੇ ਅਸੀਂ ਤੁਹਾਡੇ ਨਾਲ ਹਾਂ। ਕ੍ਰਿਪਾ ਕਰਕੇ ਅੱਜ ਦੇ ਦਿਨ ਕੋਈ ਇਹੋ ਜਿਹਾ ਕੰਮ ਨਾ ਕਰੀਏ ਅਤੇ ਨਾ ਹੀ ਕਿਸੇ ਨੂੰ ਨੀਵਾਂ ਵਿਖਾਉਣ ਦੀ ਕੋਸ਼ਿਸ਼ ਕਰੀਏ। ਸੋ, ਇੰਨਾ ਕਹਿੰਦਾ ਹੋਇਆ ਮੈਂ ਆਪਣੀ ਗੱਲ ਰੱਖਦਾ ਹਾਂ। ਬਹੁਤ ਬਹੁਤ ਧੰਨਵਾਦ ਜੀ।

**ਸ਼੍ਰੀ ਬੁੱਧ ਰਾਮ (ਬੁੱਢਲਾਡਾ, ਐਸ.ਸੀ.):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਸੀ.ਐਮ. ਸਾਹਿਬ ਵੱਲੋਂ ਪੇਸ਼ ਕੀਤੇ ਗਏ ਮਤੇ ਉੱਤੇ ਬੋਲਣ ਦਾ ਮੌਕਾ ਦਿੱਤਾ। ਸਭ ਤੋਂ ਪਹਿਲਾਂ ਤਾਂ ਮੈਂ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਰੱਖੇ ਗਏ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਸਪੀਕਰ ਸਾਹਿਬ, ਕੇਂਦਰ ਦੇ ਵਿੱਚ ਅੱਜ-ਕੱਲ੍ਹ ਦੋ ਸਰਕਾਰਾਂ ਹਨ, ਇੱਕ ਦਿੱਲੀ ਸਰਕਾਰ, ਜੋ ਕੇਜਰੀਵਾਲ ਸਾਹਿਬ ਚਲਾ ਰਹੇ ਹਨ ਅਤੇ ਦੂਜੀ ਕੇਂਦਰ ਦੀ ਸਰਕਾਰ ਮੋਦੀ ਸਾਹਿਬ ਚਲਾ ਰਹੇ ਹਨ, ਜਿਨ੍ਹਾਂ ਦਾ ਸਾਰੇ ਦੇਸ਼ ਉੱਤੇ ਕਬਜ਼ਾ ਹੈ, ਜਿਵੇਂ ਦਿੱਲੀ ਸਰਕਾਰ ਬਾਰੇ ਵੀ ਕਿਹਾ ਜਾਂਦਾ ਸੀ। ਕਿਸੇ ਸ਼ਾਇਰ ਨੇ ਲਿਖਿਆ ਸੀ ਕਿ-

*ਦਿੱਲੀਏ ਦਿਆਲਾ ਦੇਖ ਉਬਲਦਾ ਨੀ,*
*ਅਜੇ ਤੇਰਾ ਦਿਲ ਨਾ ਸੜੇ,*
*ਮਤੀਦਾਸ ਵਾਂਗੂੰ ਜੀਭ ਆਰੇ ਨਾਲ ਚੀਰ,*
*ਤੇਰੀ ਅਜੇ ਮਨਮੱਤੀਆਂ ਕਰੇਂ*

ਇਹ ਔਰੰਗਜ਼ੇਬ ਸਰਕਾਰ ਦੇ ਖਿਲਾਫ ਰੋਸ ਸੀ। ਅੱਜ ਅਸੀਂ ਉਸੇ ਦਿੱਲੀ ਸਰਕਾਰ ਦੇ ਖਿਲਾਫ ਇਸ ਸਦਨ ਵਿੱਚ ਇੱਕ ਨਿਖੇਧੀ ਮਤਾ ਪਾਸ ਕਰਨ ਵਾਸਤੇ ਖੜ੍ਹੇ ਹੋਏ ਹਾਂ ਕਿਉਂਕਿ ਤੁਸੀਂ ਪੰਜਾਬ ਦੇ ਨਾਲ ਹਰ ਤਰ੍ਹਾਂ ਦਾ ਧੱਕਾ ਕਰ ਰਹੇ ਹੋ। ਪੰਜਾਬ ਦੇ ਨਾਲ ਇਹ ਧੱਕਾ ਕਰਦੇ ਕਰਦੇ ਇਸ ਸਟੇਜ ਤੇ ਪਹੁੰਚ ਗਏ ਹਾਂ ਕਿ ਇਹ ਧੱਕਾ ਹੁਣ ਅਸਹਿ ਹੋ ਗਿਆ ਹੈ ਕਿਉਂਕਿ ਜਿਹੜੀ ਬੀ.ਜੇ.ਪੀ. ਦੀ ਸਿਆਸਤ ਹੈ, ਉਸ ਵਿੱਚ ਫੈਡਰਲਿਜ਼ਮ ਦੀ ਸੰਵੇਦਨਸ਼ੀਲਤਾ ਬਹੁਤ ਘੱਟ ਹੈ ਪਰ ਕੇਂਦਰੀ ਸਿਵਲ ਸੇਵਾਵਾਂ ਦੇ ਰੂਲ ਜਿਹੜੇ ਚੰਡੀਗੜ੍ਹ ਮੁਲਾਜ਼ਮਾਂ ਤੇ ਲਾਗੂ ਕੀਤੇ ਹਨ, ਇਹ ਬਹੁਤ ਗਲਤ ਹਨ। 1966 ਦੇ ਪੁਨਰਗਠਨ ਐਕਟ ਰਾਹੀਂ ਚੰਡੀਗੜ੍ਹ ਪੰਜਾਬ ਨੂੰ ਦੇਣਾ ਸੀ। ਇਹ ਸਾਨੂੰ ਦੇਣਾ ਤਾਂ ਇੱਕ ਪਾਸੇ ਰਿਹਾ, ਕੇਂਦਰੀ ਸਿਵਲ ਸੇਵਾਵਾਂ ਦੇ ਰੂਲ ਸਾਡੇ ਮੁਲਾਜ਼ਮਾਂ ਉੱਤੇ ਥੋਪ ਰਹੇ ਹਨ। ਇਸ ਤਰ੍ਹਾਂ ਕਰਕੇ ਚੰਡੀਗੜ੍ਹ ਜੋ ਪੰਜਾਬ ਦੀ ਰਾਜਧਾਨੀ ਹੈ, ਨੂੰ ਖੋ ਕੇ ਬਿਲਕੁਲ ਕੇਂਦਰ ਦੇ ਅਧੀਨ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਇਸ ਗੱਲ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦਾ ਹਾਂ। ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਹੈ। ਪੰਜਾਬ ਦੇ ਪੁਆਧੀ ਖੇਤਰ ਦੇ ਲਗਭਗ 50 ਪਿੰਡਾਂ ਨੂੰ ਉਜਾੜ ਕੇ, ਉਨ੍ਹਾਂ ਪਿੰਡਾਂ ਦੀ ਜ਼ਮੀਨ ਤੇ ਮਿਤੀ 01.11.1966 ਨੂੰ ਚੰਡੀਗੜ੍ਹ ਵਸਾਇਆ ਗਿਆ। ਚੰਡੀਗੜ੍ਹ ਸਾਨੂੰ ਨਾ ਦੇਣ ਕਰਕੇ ਸਮੇਂ-ਸਮੇਂ ਤੇ ਕਾਫੀ ਲਹਿਰਾਂ ਉੱਠੀਆਂ। ਸੰਤ ਫਤਹਿ ਸਿੰਘ ਨੇ ਮਰਨ ਵਰਤ ਵੀ ਰੱਖਿਆ ਸੀ ਪਰ ਬਾਅਦ ਵਿੱਚ ਉਹ ਫੈਸਲਾ ਵਾਪਸ ਲੈ ਲਿਆ। ਸ਼ਹੀਦ ਦਰਸ਼ਨ ਸਿੰਘ ਫੇਰੂਮਾਨ ਨੇ ਇਹ ਦੱਸਣ ਵਾਸਤੇ ਕਿ ਮਰਨ ਵਰਤ ਦੇ ਕੀ ਮਾਅਨੇ ਹੁੰਦੇ ਹਨ, ਉਨ੍ਹਾਂ ਨੇ ਦੁਬਾਰਾ ਮਰਨ ਵਰਤ ਰੱਖਿਆ। ਔਰ ਅਖੀਰ ਨੂੰ ਕੁਰਬਾਨੀ ਦੇ ਕੇ ਇਹ ਦੱਸ ਦਿੱਤਾ ਕਿ ਮਰਨ ਵਰਤ ਕੀ ਹੁੰਦਾ ਹੈ। ਸੋ, ਚੰਡੀਗੜ੍ਹ ਪੰਜਾਬ ਵਾਸਤੇ ਲੈਣ ਲਈ ਸਾਡੇ ਸ਼ਹੀਦ ਫੇਰੂਮਾਨ ਜੀ ਨੇ ਵੱਡੀ ਕੁਰਬਾਨੀ ਕੀਤੀ। ਅਸੀਂ ਰਿਪੇਅਰੀਅਨ ਲਾਅ ਦੀ ਗੱਲ ਕਰਦੇ ਹਾਂ ਕਿ ਜਿਸ ਸਟੇਟ ਦੇ ਵਿੱਚੋਂ ਪਾਣੀ

ਗੁਜ਼ਰਦਾ ਹੋਵੇ, ਉਹ ਸਟੇਟ ਦੇ ਪਾਣੀ ਦਾ ਹੱਕ ਉਸੀ ਸਟੇਟ ਨੂੰ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਜਿਹੜਾ ਸਾਡਾ ਚੰਡੀਗੜ੍ਹ ਦੇ ਹੱਕ ਵਿੱਚ ਪੰਜਾਬ ਦਾ ਵੱਡਾ ਦਾਅਵਾ ਹੈ, ਉਹ ਇਹ ਹੈ ਕਿ ਜਿਵੇਂ ਰਿਪੇਅਰੀਅਨ ਜਲ ਵਾਸਤੇ ਕੀਤਾ ਜਾਂਦਾ ਹੈ ਕਿਉਂਕਿ ਸਾਡੇ ਪੰਜਾਬ ਦੇ ਪਿੰਡ ਉਜਾੜੇ ਹਨ ਔਰ ਪੰਜਾਬ ਦੇ ਪਿੰਡ ਉਜਾੜ ਕੇ ਤੁਸੀਂ ਚੰਡੀਗੜ੍ਹ ਵਸਾਇਆ, ਇੱਥੇ ਇੱਕ ਰਿਪੇਅਰੀਅਨ ਇਸ ਤਰੀਕੇ ਦਾ ਵੀ ਹੋਣਾ ਚਾਹੀਦਾ ਹੈ ਕਿ ਜਿਹੜੇ ਪਿੰਡ ਪੰਜਾਬ ਦੇ ਉਜੜੇ ਹਨ ਤਾਂ ਚੰਡੀਗੜ੍ਹ ਪੰਜਾਬ ਦਾ ਹੀ ਹੋਣਾ ਚਾਹੀਦਾ ਹੈ। ਤੁਹਾਡਾ ਕਿਉਂ ਹੋਵੇ? ਉਸ ਵਿੱਚ ਤੁਸੀਂ ਦੱਸੋ ਕਿ ਹੋਰ ਕਿਸੇ ਦੀ ਕੀ ਦੇਣ ਹੈ।

**ਗਕ/ਅਗ/01-4-2022/11.10**

ਜਿਸ ਸਟੇਟ ਵਿੱਚੋਂ ਪਾਣੀ ਗੁਜ਼ਰਦਾ ਹੋਵੇ ਉਸ ਪਾਣੀ ਤੇ ਉਸੀ ਸਟੇਟ ਦਾ ਹੱਕ ਹੁੰਦਾ ਹੈ। ਜਿਹੜਾ ਸਾਡਾ ਪੰਜਾਬ ਦੇ ਹੱਕ ਦੇ ਵਿੱਚ ਚੰਡੀਗੜ੍ਹ ਤੇ ਵੱਡਾ ਦਾਅਵਾ ਹੈ ਕਿਉਂਕਿ ਸਾਡੇ ਪੰਜਾਬ ਦੇ ਪਿੰਡ ਉਜੜੇ ਹਨ ਅਤੇ ਪੰਜਾਬ ਦੇ ਪਿੰਡ ਉਜਾੜ ਕੇ ਚੰਡੀਗੜ੍ਹ ਵਸਾਇਆ ਗਿਆ ਹੈ। ਇੱਥੇ ਇੱਕ ਰਿਪੇਰੀਅਨ ਇਸ ਤਰੀਕੇ ਦਾ ਵੀ ਹੋਣਾ ਚਾਹੀਦਾ ਹੈ ਕਿ ਜੇਕਰ ਪੰਜਾਬ ਦੇ ਪਿੰਡ ਉਜੜੇ ਹਨ ਤਾਂ ਚੰਡੀਗੜ੍ਹ ਪੰਜਾਬ ਦਾ ਹੀ ਹੋਣਾ ਚਾਹੀਦਾ ਹੈ। ਕਿਸੇ ਹੋਰ ਦਾ ਕਿਉਂ ਹੋਵੇ? ਇਸ ਵਿੱਚ ਹੋਰ ਕਿਸੇ ਦੀ ਕੀ ਦੇਣ ਹੈ? ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪਹਿਲੇ ਪ੍ਰਧਾਨ ਮੰਤਰੀ ਸ਼੍ਰੀ ਜਵਾਹਰ ਲਾਲ ਨਹਿਰੂ ਜੀ, ਨਗਲਾ ਪਿੰਡ ਵਿੱਚ ਆਏ ਸਨ। ਜਿਹੜਾ ਅੱਜ ਕੱਲ੍ਹ ਸੈਕਟਰ 19 ਦਾ ਹਿੱਸਾ ਹੈ। ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਕਿਹਾ ਕਿ ਸ਼ਹਿਰ ਵਿੱਚ ਚੰਡੀ ਮੰਦਰ ਦੇ ਆਲੇ ਦੁਆਲੇ ਦੇ ਇਲਾਕੇ ਵਿੱਚ ਹੀ ਇਹ ਸ਼ਹਿਰ ਵਸ ਰਿਹਾ ਸੀ ਇਸ ਲਈ ਇਸ ਦਾ ਨਾਮ ਚੰਡੀਗੜ੍ਹ ਰੱਖਿਆ ਜਾਵੇਗਾ। ਪੰਜਾਬੀਆਂ ਦੀ ਸੂਰਬੀਰਤਾ ਨਾਲ ਭਰੀ ਹੋਈ ਰੂਹ ਦਾ ਪ੍ਰਤੀਕ ਹੈ। ਇਹ ਪਹਿਲੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਜੀ ਦੇ ਸ਼ਬਦ ਹਨ। ਚੰਡੀਗੜ੍ਹ ਬਣਨ ਵੇਲੇ ਇਕ ਪਾਸੇ ਤਾਂ ਅਜ਼ਾਦੀ ਦੀਆਂ ਖੁਸ਼ੀਆਂ ਮਨਾਈਆਂ ਜਾ ਰਹੀਆਂ ਸਨ ਤਾਂ ਦੂਜੇ ਪਾਸੇ ਦੇਸ਼ ਦੀ ਅਜ਼ਾਦੀ ਦੌਰਾਨ ਵਾਪਰੀ ਹਿੰਸਾ ਦਾ ਦੁਖਾਂਤ ਸੀ ਜਿਸ ਵੇਲੇ ਕੁਝ ਲੋਕ ਉਜੜ ਕੇ ਆਏ ਸਨ ਇਹ ਉਨ੍ਹਾਂ ਦੇ ਵੇਲਿਆਂ ਵਿੱਚ ਹੋਇਆ ਸੀ। ਅਸਲ ਵਿੱਚ ਚੰਡੀਗੜ੍ਹ ਦਾ ਪੰਜਾਬ ਨਾਲ ਬਿਲਕੁਲ ਆਰਗੈਨਿਕ ਅਤੇ ਸੰਜੀਵ ਨਾਤਾ ਹੈ। ਰਾਜਧਾਨੀਆਂ ਸਵੈਮਾਣ ਦਾ ਪ੍ਰਤੀਕ ਹੁੰਦੀਆਂ ਹਨ। ਪੁਰਾਣੇ ਜ਼ਮਾਨਿਆਂ ਵਿੱਚ ਜੇਕਰ ਦਿੱਲੀ ਤੇ ਕਬਜ਼ਾ ਕਰ ਲਿਆ ਤਾਂ ਇਸ ਦਾ ਮਤਲਬ ਭਾਰਤ ਤੇ ਕਬਜ਼ਾ ਹੋ ਗਿਆ। ਜੇਕਰ ਕਾਬਲ ਕੰਧਾਰ ਤੇ ਕਬਜ਼ਾ ਹੋ ਗਿਆ ਤਾਂ ਇਸ ਦਾ ਮਤਲਬ ਅਫਗਾਨਿਸਤਾਨ ਤੇ ਕਬਜ਼ਾ ਹੋ ਗਿਆ। ਜੇਕਰ ਲਾਹੌਰ ਤੇ ਕਬਜ਼ਾ ਹੋ ਗਿਆ ਤਾਂ ਇਸ ਦਾ ਮਤਲਬ ਪਾਕਿਸਤਾਨ ਤੇ ਕਬਜ਼ਾ ਹੋ ਗਿਆ। ਇਹ ਸਵੈਮਾਣ ਦਾ ਪ੍ਰਤੀਕ ਹੈ। ਪੰਜਾਬੀਆਂ ਦੇ ਸਵੈਮਾਣ ਨੂੰ ਰੋਲਣ ਦੀ ਗੱਲ ਕੀਤੀ ਜਾ ਰਹੀ ਹੈ। ਪੰਜਾਬ ਦੀ ਸਵੈਮਾਣਤਾ ਦਾ ਇੱਕ ਰੂਹਾਨੀ ਅਤੇ ਸੱਭਿਆਚਾਰਕ ਨਾਤਾ ਸੀ ਉਹ ਵੀ ਜਰਿਆ ਨਹੀਂ ਜਾ ਰਿਹਾ। ਇਸ ਤਰ੍ਹਾਂ ਜਿਵੇਂ ਪੈਰਿਸ ਦੀ ਫਰਾਂਸ ਲਈ ਮਹੱਤਤਾ ਹੈ, ਜਿਸ ਤਰ੍ਹਾਂ ਚੇਨੱਈ ਲਈ

ਮਦਰਾਸ ਦੀ ਮਹੱਤਤਾ ਹੈ, ਮਦਰਾਸ ਦੀ ਤਾਮਿਲਨਾਡੂ ਲਈ ਮਹੱਤਤਾ ਹੈ, ਜਿਸ ਤਰ੍ਹਾਂ ਮਹਾਂਰਾਸ਼ਟਰ ਦੀ ਮੁੰਬਈ ਲਈ ਮਹੱਤਤਾ ਹੈ ਅਤੇ ਜਿਸ ਤਰ੍ਹਾਂ ਲਾਹੌਰ ਦੀ ਪਾਕਿਸਤਾਨ ਲਈ ਮਹੱਤਤਾ ਹੈ, ਇਸੇ ਤਰ੍ਹਾਂ ਚੰਡੀਗੜ੍ਹ ਦੀ ਪੰਜਾਬ ਦੇ ਲਈ ਮਹੱਤਤਾ ਹੈ। ਇਸ ਲਈ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਸਾਰੇ ਮਿਲ ਕੇ ਇਸ ਵਿੱਚ ਕੋਈ ਕੁਤਾਹੀ ਨਾ ਕਰੀਏ। ਜੇਕਰ ਕੁਤਾਹੀ ਕੀਤੀ ਹੈ ਤਾਂ ਜਿਵੇਂ ਕਿਸੇ ਸ਼ਾਇਰ ਨੇ ਲਿਖਿਆ ਹੈ ਕਿ

"ਯੇ ਦੌਰ ਭੀ ਦੇਖਾ ਹੈ ਤਾਰੀਖ ਕੀ ਨਜ਼ਰੋਂ ਨੇ",
ਲਮਹੋਂ ਨੇ ਖਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ"

ਇੱਕ ਥੋੜ੍ਹੀ ਜਿਹੀ ਗਲਤੀ ਕਰਕੇ 1966 ਤੋਂ ਬਾਅਦ 56 ਸਾਲ ਹੋ ਗਏ, ਹਰ ਰੋਜ਼ ਚੰਡੀਗੜ੍ਹ ਲੈਣ ਬਾਰੇ ਰੌਲਾ ਪਾਇਆ ਜਾ ਰਿਹਾ ਹੈ। ਆਜ਼ਾਦੀ ਦੇ ਵਿੱਚ ਪੰਜਾਬ ਦੇ ਲੋਕਾਂ ਦਾ ਵੱਡਾ ਰੋਲ ਹੈ। ਜਦੋਂ ਦੇਸ਼ ਆਜ਼ਾਦ ਹੋਇਆ ਸੀ ਤਾਂ ਪੰਜਾਬੀਆਂ ਨੇ ਸਭ ਤੋਂ ਵੱਧ ਮੁਸ਼ੱਕਤ ਘੱਲੀ ਸੀ। ਇੱਕ ਪਾਸੇ ਤਖਾਮ ਦੇ ਲੱਖਾਂ ਲੋਕਾਂ ਦਾ ਕਤਲੇਆਮ ਅਤੇ ਲੱਖਾਂ ਲੋਕ ਉੱਜੜ ਕੇ ਇੱਧਰ ਆਏ, ਇੱਧਰੋਂ ਉੱਜੜ ਕੇ ਉੱਧਰ ਗਏ। ਜਦੋਂ ਪਾਕਿਸਤਾਨ ਜਾਂਦੇ ਹਾਂ ਤਾਂ ਲੋਕ ਉੱਧਰ ਪੁੱਛਦੇ ਹਨ ਕਿ ਮੇਰੇ ਜਗਰਾਵਾਂ ਦਾ ਕੋਈ ਹੈ ? ਮੇਰੇ ਕੋਈ ਸਮਾਣੇ ਦਾ ਬੰਦਾ ਹੈ? ਜਦੋਂ ਅਸੀਂ ਜਾਂਦੇ ਹਾਂ ਤਾਂ ਲੋਕ ਕਿੰਨਾ ਕੁਝ ਪੁੱਛਦੇ ਹਨ ਅਤੇ ਕਿੰਨਾ ਗਲ ਲੱਗ ਕੇ ਰੋਂਦੇ ਹਨ। ਮੈਂ ਇੱਕ ਵਾਰ ਪਾਕਿਸਤਾਨ ਗਿਆ ਤਾਂ ਉੱਥੇ ਕੁੱਝ ਡੋਗਰ ਆ ਗਏ। ਉਨ੍ਹਾਂ ਨੇ ਮੈਨੂੰ ਪੁੱਛਿਆ ਕਿ ਤੁਸੀਂ ਕਿੱਥੋਂ ਆਏ ਹੋ? ਮੈਂ ਕਿਹਾ ਕਿ ਮੈਂ ਬੁੱਢਲਾਡੇ ਤੋਂ ਆਇਆ ਹਾਂ। ਉਹ ਬੰਦਾ ਵੀ ਬੁੱਢਲਾਡੇ ਦਾ ਨਿਕਲਿਆ। ਉਹ ਮੇਰੇ ਗਲ ਲੱਗ ਕੇ ਰੋਣ ਲੱਗ ਗਿਆ। ਇਹ ਦੁੱਖ ਕਿੰਨਾ ਅਸਹਿਣਸ਼ੀਲ ਹੈ। ਇੰਨੀਆਂ ਤਕਲੀਫਾਂ ਕੱਟਣ ਦੇ ਬਾਵਜੂਦ ਪੰਜਾਬੀਆਂ ਨੂੰ ਮਿਲਿਆ ਤਾਂ ਕੀ ਮਿਲਿਆ? ਅੱਜ ਇਤਿਹਾਸ ਗਵਾਹ ਹੈ ਕਿ ਜੇਕਰ 121 ਬੰਦੇ ਫਾਂਸੀ ਚੜ੍ਹੇ ਤਾਂ ਉਨ੍ਹਾਂ ਵਿੱਚ 93 ਸਿੱਖ ਸਨ ਅਤੇ 28 ਗੈਰ ਸਿੱਖ ਸਨ। ਜੇਕਰ 2246 ਬੰਦਿਆਂ ਨੂੰ ਉਮਰ ਕੈਦ ਹੋਈ ਤਾਂ ਉਨ੍ਹਾਂ ਵਿੱਚੋਂ 2147 ਸਿੱਖ ਸਨ ਅਤੇ 499 ਦੂਜੇ ਸਨ। ਜਲਿਆਂ ਵਾਲੇ ਬਾਗ ਦੀ ਘਟਨਾ ਹੋਈ ਉੱਥੇ 1300 ਬੰਦੇ ਸ਼ਹੀਦ ਹੋਏ ਉਨ੍ਹਾਂ ਵਿੱਚੋਂ 800 ਸਿੱਖ ਸਨ ਅਤੇ 500 ਦੂਜੇ ਸਨ। ਜੇਕਰ ਬਹਿਬਲ ਕਾਂਡ ਵਿੱਚ ਸ਼ਹੀਦ ਹੋਏ ਤਾਂ 113 ਵਿੱਚੋਂ 67 ਸਿੱਖ ਸਨ। ਜੇਕਰ ਕੂਕੇ ਸ਼ਹੀਦ ਹੋਏ ਤਾਂ ਉਹ 91 ਵਿੱਚੋਂ 91 ਦੇ 91 ਸਿੱਖ ਸਨ। ਜੇਕਰ ਅਕਾਲੀ ਲਹਿਰ ਦੇ ਸ਼ਹੀਦ ਹੋਏ ਤਾਂ ਉਹ 510 ਵਿੱਚੋਂ 510 ਸਿੱਖ ਹੀ ਸਨ। ਇੰਨੀ ਵੱਡੀ ਪੰਜਾਬੀਆਂ ਦੀ ਸਿੱਖਾਂ ਦੀ ਕੁਰਬਾਨੀ ਹੋਵੇ ਉਸ ਕੁਰਬਾਨੀ ਵਾਲੇ ਸਟੇਟ ਨੂੰ ਪੰਜਾਬ ਵਾਲੇ ਰਾਜਧਾਨੀ ਵਜੋਂ ਤਰਸ ਰਹੇ ਹਾਂ। ਇਹ ਸਾਡੇ ਵਾਸਤੇ ਬਹੁਤ ਵੱਡਾ ਦੁਖਾਂਤ ਹੈ। ਇਸ ਕਰਕੇ ਅੱਜ ਜਿਹੜੇ ਅੱਗ ਲਗਾਉਂਦੇ ਹਨ ਜਿਵੇਂ ਕਿਸੇ ਨੇ ਕਿਹਾ ਕਿ ਤੁਸੀਂ ਅੱਗ ਨਾ ਲਾਓ, ਰਹਿਣ ਦਿਓ।

“ਆਗ ਕੋ ਹੋਤੀ ਨਹੀਂ ਆਪਨੇ ਪਰਾਏ ਕੀ ਤਮੀਜ਼,

ਬਾਤ ਯੇ ਭੂਲ ਗਏ ਆਗ ਲਗਾਨੇ ਵਾਲੇ"

ਅੱਗ ਲਗਾਉਣ ਵਾਲਿਆਂ ਨੂੰ ਪੁੱਛ ਲਵੋ ਕਿ ਮਿੱਤਰੋਂ ਜੇਕਰ ਤੁਸੀਂ ਅੱਗ ਲਗਾਓਗੇ ਤਾਂ ਇਸ ਅੱਗ ਵਿੱਚ ਤੁਸੀਂ ਵੀ ਝੁਲਸ ਜਾਓਗੇ। ਜੇਕਰ ਤੁਸੀਂ ਅੱਗ ਲਗਾਉਣ ਵਾਲਿਆਂ ਵਿੱਚ ਆਉਣਾ ਹੈ ਤਾਂ ਤੁਹਾਡਾ ਆਪਣਾ ਘਰ ਵੀ ਇਸ ਵਿੱਚ ਹੀ ਹੈ। ਤੁਹਾਡਾ ਆਸ਼ਿਆਨਾ ਵੀ ਉਸ ਵਿੱਚ ਹੀ ਹੈ। ਅਸੀਂ ਅੱਜ ਸਭ ਕੁਝ ਕਿਉਂ ਕਰ ਰਹੇ ਹਾਂ? ਜੇਕਰ ਅਸੀਂ ਕੁਝ ਨਹੀਂ ਕਰਦੇ ਤਾਂ ਸਾਡੇ ਬੱਚੇ ਸਾਨੂੰ ਪੁੱਛਣਗੇ।

**11.15 ਰੱਜੀ/ਅ.ਗ/01.04.2022**

ਜਿਵੇਂ ਇੱਕ ਪੰਜਾਬੀ ਦਾ ਇਕ ਬਹੁਤ ਵੱਡੇ ਸ਼ਾਇਰ ਭੁਪਿੰਦਰ ਨੇ ਕਿਹਾ ਹੈ ਕਿ

"ਅੱਗ ਦੀ ਖੇਡ ਬੱਚਿਆਂ ਨਾਲ ਨਾ ਖੇਡੋ,
ਪ੍ਰਸ਼ਨ ਚਿੰਨ੍ਹ ਬਣ ਕੇ ਖਲ੍ਹੋ ਜਾਣਗੇ ਤੁਹਾਡੇ ਸਾਹਮਣੇ
ਕਿ ਤੁਸੀਂ ਅੱਗ ਦੇ ਖਿਲਾਫ ਕਿਉਂ ਨਹੀਂ ਲੜੇ
ਇਸ ਅੱਗ ਦੇ ਬਾਹਰ ਤੁਸੀਂ ਦਰਸ਼ਕ ਬਣ ਕੇ ਕਿਉਂ ਖੜ੍ਹੇ ਰਹੇ,
ਤੁਸੀਂ ਅੱਗ ਦੇ ਸਮੁੰਦਰ ਵਿੱਚ ਤਰੇ ਕਿਉਂ ਨਹੀਂ?
ਅੱਗ ਲਾ ਰਹੇ ਹੱਥ ਤੁਸੀਂ ਫੜੇ ਕਿਉਂ ਨਹੀਂ? (ਥੰਪਿੰਗ)

ਜੇਕਰ ਤੁਸੀਂ ਅੱਗ ਲਾਉਣ ਵਾਲਿਆਂ 'ਚ ਨਹੀਂ ਸੀ ਤਾਂ ਅੱਗ ਬੁਝਾਉਣ ਵਾਲਿਆਂ ਦੀ ਸੱਥ ਵਿੱਚ ਖੜ੍ਹੇ ਕਿਉਂ ਨਹੀਂ? (ਥੰਪਿੰਗ)

ਸੋ, ਇਸ ਕਰਕੇ ਸਾਨੂੰ ਅੱਗ ਬੁਝਾਉਣ ਵਾਲਿਆਂ ਦੀ ਸੱਥ ਵਿੱਚ ਖੜ੍ਹਨਾ ਚਾਹੀਦਾ ਹੈ। ਹੁਣ ਮੈਂ ਲਮਹੇਂ ਦੀ ਗੱਲ ਕਰਦਾ ਹਾਂ, ਸਾਰੇ ਇਸ ਗੱਲ ਦਾ ਗੁੱਸਾ ਨਾ ਮੰਨਣ ਕਿਉਂਕਿ ਇਹ ਸਾਰਿਆਂ ਵਾਸਤੇ ਹੀ ਹੈ। ਭਾਵੇਂ ਸਾਡੇ ਪਿਛਲੇ ਬੰਦਿਆਂ ਨੇ ਗਲਤੀ ਕੀਤੀ ਭਾਵੇਂ ਅੱਜ ਵਾਲਿਆਂ ਨੇ ਗਲਤੀ ਕੀਤੀ ਹੈ, ਗਲਤੀ ਤਾਂ ਹੋਈ ਹੋਈ ਹੈ। ਹੁਣ ਮਿਤੀ 24.03.1976 ਨੂੰ ਸ਼੍ਰੀਮਤੀ ਇੰਦਰਾ ਗਾਂਧੀ ਨੇ ਇੱਕ ਐਵਾਰਡ ਜਾਰੀ ਕੀਤਾ।ਉਦੋਂ ਪੰਜਾਬ ਵਿੱਚ ਐਮਰਜੈਂਸੀ ਸੀ। ਮੈਨੂੰ ਪਤਾ ਹੈ, ਮੈਂ ਸਾਲ 1975 ਦੇ ਵਿੱਚ ਟੀਚਰ ਲੱਗ ਗਿਆ ਸੀ। ਜਦੋਂ ਐਵਾਰਡ ਜਾਰੀ ਕੀਤਾ ਤਾਂ ਮੈਨੂੰ ਉਸ ਗੱਲ ਦਾ ਨਾਲੇਜ ਹੈ। ਤੁਹਾਨੂੰ ਪਤਾ ਹੀ ਹੈ ਕਿ ਇਹ ਜਿਹੜਾ ਐਵਾਰਡ ਹੈ, ਇਸ ਵਿੱਚ ਪਾਣੀਆਂ ਦੀ ਵੰਡ ਦਾ ਫੈਸਲਾ ਹੋਇਆ ਸੀ। ਮਿਤੀ 31.03.1979 ਨੂੰ ਪੰਜਾਬ ਵਿੱਚ ਅਕਾਲੀ ਦਲ ਦੀ ਸਰਕਾਰ ਸੀ। ਉਸ ਸਮੇਂ ਇੱਕ ਕਰੋੜ ਰੁਪਿਆ ਦਿੱਤਾ ਗਿਆ, ਇਹ ਸਾਨੂੰ ਪਤਾ ਹੈ ਅਤੇ ਬਕਾਇਦਾ ਜ਼ਮੀਨ ਐਕੁਆਇਰ ਕਰਨ ਦੀ ਪ੍ਰਕਿਰਿਆ ਸ਼ੁਰੂ ਕੀਤੀ ਗਈ। ਉਸ ਲਮਹੇਂ ਦੇ ਵਿੱਚ ਗਲਤੀ ਕੀਤੀ ਗਈ ਅਤੇ ਉਸ ਦੀ ਸਜ਼ਾ ਅੱਜ ਅਸੀਂ ਪਾ ਰਹੇ ਹਾਂ। ਮਿਤੀ 30.04.1979 ਨੂੰ ਹਰਿਆਣਾ ਨੇ 1976 ਦੇ ਐਵਾਰਡ ਨੂੰ ਲਾਗੂ

ਕਰਨ ਲਈ ਸੁਪਰੀਮ ਕੋਰਟ ਦੇ ਵਿੱਚ ਅਪੀਲ ਪਾ ਦਿੱਤੀ ਅਤੇ 11.7.1979 ਨੂੰ ਪੰਜਾਬ ਵਿੱਚ ਧਾਰਾ 78 ਨੂੰ ਚੁਣੌਤੀ ਦਿੱਤੀ ਗਈ ਪਰੰਤੂ ਦੁਖਾਂਤ ਇਹ ਵਾਪਰਿਆ ਕਿ ਸਾਲ 1980 ਵਿੱਚ ਇਲੈਕਸ਼ਨ ਹੋ ਗਈ ਅਤੇ ਦੁਬਾਰਾ ਸ਼੍ਰੀਮਤੀ ਇੰਦਰਾ ਗਾਂਧੀ ਸਾਡੇ ਪ੍ਰਧਾਨ ਮੰਤਰੀ ਬਣ ਗਏ। ਪੰਜਾਬ ਵਿੱਚ ਕਾਂਗਰਸ ਸਰਕਾਰ ਬਣ ਗਈ, ਹਰਿਆਣਾ ਵਿੱਚ ਵੀ ਕਾਂਗਰਸ ਸਰਕਾਰ ਬਣ ਗਈ ਅਤੇ ਰਾਜਸਥਾਨ ਵਿੱਚ ਵੀ ਕਾਂਗਰਸ ਸਰਕਾਰ ਬਣ ਗਈ। ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਨੇ ਤਿੰਨਾਂ ਰਾਜਾਂ ਦੇ ਮੁੱਖ ਮੰਤਰੀਆਂ ਨੂੰ ਦਿੱਲੀ ਵਿਖੇ ਬੁਲਾ ਲਿਆ ਅਤੇ ਮੀਟਿੰਗ ਹੋਈ। ਸਰ, ਜਿਹੜੀ ਪੰਜਾਬ ਪੁਨਰਗਠਨ ਐਕਟ ਦੀ ਧਾਰਾ 78 ਹੈ, ਉਸ ਨੇ ਹੀ ਸਾਡਾ ਬੇੜਾ ਡੋਬਿਆ ਹੈ। ਬੇਸ਼ੱਕ ਪੰਜਾਬ ਸਰਕਾਰ ਨੇ ਚੁਣੌਤੀ ਦੇ ਦਿੱਤੀ ਸੀ ਪਰੰਤੂ ਪੰਜਾਬ, ਹਰਿਆਣਾ ਦੇ ਨੁਮਾਇੰਦਿਆਂ ਨੂੰ ਕੋਲ ਬਿਠਾ ਕੇ ਇਨ੍ਹਾਂ ਨੇ ਤਿੰਨੋਂ ਪਟੀਸ਼ਨਾਂ ਵਾਪਸ ਲੈ ਲਈਆਂ। ਇੱਥੋਂ ਸਾਡਾ ਦੁਖਾਂਤ ਸ਼ੁਰੂ ਹੋ ਗਿਆ। ਇਸ ਤੋਂ ਬਾਅਦ ਧਰਮ ਯੁੱਧ ਮੋਰਚਾ ਸ਼ੁਰੂ ਹੋ ਗਿਆ, ਅੱਤਵਾਦ ਸ਼ੁਰੂ ਹੋ ਗਿਆ। ਅੱਤਵਾਦ ਦੌਰਾਨ ਜਿਹੜਾ ਨੁਕਸਾਨ ਹੋਇਆ, ਇਹ ਸਭ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਸੋ, ਇਸ ਤੋਂ ਬਾਅਦ ਮਿਤੀ 08.04.1982 ਨੂੰ ਬੜਾ ਵੱਡਾ ਦੁਖਾਂਤ ਹੋਇਆ ਸੀ, ਜਦੋਂ ਕਪੂਰੀ (ਰਾਜਪੁਰਾ) ਵਿਖੇ ਚਾਂਦੀ ਦੀ ਕਹੀ ਦੇ ਨਾਲ ਟੱਕ ਲਗਾਇਆ ਗਿਆ। ਇਹ ਵੀ ਸਾਡੇ ਵਾਸਤੇ ਭੁੱਲਣ ਵਾਲੀ ਗੱਲ ਨਹੀਂ ਹੈ। ਇਨ੍ਹਾਂ ਲਮਹਿਆਂ ਦੇ ਵਿੱਚ ਖਤਾ ਕੀਤੀ ਗਈ ਤਾਂ ਹੀ ਅੱਜ ਅਸੀਂ ਖਤਾ ਖਾ ਰਹੇ ਹਾਂ। ਸਪੀਕਰ ਸਾਹਿਬ, ਧਾਰਾ 78 ਵਿੱਚ ਕੀ ਸੀ? ਮਿਤੀ 01.11.1966 ਨੂੰ ਪੰਜਾਬ ਨਾਲੋਂ ਹਰਿਆਣਾ ਅਲੱਗ ਹੋ ਗਿਆ ਅਤੇ ਪੰਜਾਬ ਪੁਨਰਗਠਨ ਐਕਟ, 1966 ਪਾਸ ਹੋਇਆ। ਸਭ ਨਾਲੋਂ ਵੱਡੀ ਜ਼ਿਆਦਤੀ ਇਸ ਐਕਟ ਨੂੰ ਬਣਾਉਣ ਲੱਗੇ ਹੋਈ ਕਿਉਂਕਿ ਭਾਰਤੀ ਸੰਵਿਧਾਨ ਦੀ ਧਾਰਾ 246, ਕਲਾਜ਼ 3 ਅਤੇ 7ਵੇਂ ਸ਼ਡਿਊਲ ਦੇ ਵਿੱਚ ਪਾਣੀ, ਸਿੰਚਾਈ, ਨਹਿਰਾਂ, ਪਾਣੀ ਨੂੰ ਸਟੋਰ ਕਰਨਾ ਯਾਨੀ ਕਿ ਡੈਮ ਅਤੇ ਊਰਜਾ ਇਹ ਸਭ ਰਾਜਾਂ ਦੇ ਵਿਸ਼ੇ ਹਨ। ਇਹ ਸਾਰੇ ਕੰਮ ਪ੍ਰਦੇਸ਼ ਦੀ ਵਿਧਾਨ ਸਭਾ ਅਤੇ ਪ੍ਰਦੇਸ਼ਿਕ ਸਰਕਾਰ ਦੇ ਵਿਧਾਨਕੀ ਅਤੇ ਪ੍ਰਸ਼ਾਸਕੀ ਅਧਿਕਾਰ ਖੇਤਰ ਅਧੀਨ ਆਉਂਦੇ ਹਨ ਪਰ ਪਾਸ ਹੋਏ ਐਕਟ ਦੀਆਂ ਤਿੰਨ ਮੱਦਾਂ 78, 79,80 ਜੋੜ ਕੇ ਕੇਂਦਰੀ ਸਰਕਾਰ ਨੇ ਪੰਜਾਬ ਦੇ ਦਰਿਆਈ ਪਾਣੀਆਂ, ਡੈਮ, ਹਾਈਡਲ ਪਾਵਰ (ਊਰਜਾ), ਇਨ੍ਹਾਂ ਦੀ ਵੰਡ-ਵੰਡਾਈ, ਰੱਖ-ਰੱਖਾਵ ਅਤੇ ਇਨ੍ਹਾਂ ਦੇ ਵਿਕਾਸ ਨਾਲ ਸਬੰਧਿਤ ਸਾਰੇ ਕੰਮ ਕੇਂਦਰ ਸਰਕਾਰ ਅਧੀਨ ਕਰ ਦਿੱਤੇ ਗਏ। ਇੱਥੋਂ ਹਾਲਾਤ ਵਿਗੜਨੇ ਸ਼ੁਰੂ ਹੋ ਗਏ। ਇਹ ਦੁਬਾਰਾ ਕੇਂਦਰ ਸਰਕਾਰ ਦਾ ਪੰਜਾਬ ਤੇ ਬਹੁਤ ਵੱਡਾ ਹਮਲਾ ਸੀ। ਇਨ੍ਹਾਂ ਮੱਦਾਂ ਅਨੁਸਾਰ ਜੇਕਰ ਪੰਜਾਬ ਤੇ ਹਰਿਆਣਾ ਵਿਚਕਾਰ ਦਰਿਆਈ ਪਾਣੀਆਂ ਦਾ ਝਗੜਾ ਨਾ ਨਿਬੜਦਾ ਹੋਵੇ ਤਾਂ ਇਸ ਦਾ ਨਿਪਟਾਰਾ ਕਰਨਾ ਵੀ ਕੇਂਦਰ ਸਰਕਾਰ ਦੇ ਅਧੀਨ ਹੋ ਗਿਆ। ਬੀ.ਬੀ.ਐਮ.ਬੀ. ਦਾ ਜਿਹੜਾ ਮਸਲਾ ਹੈ, ਉਹ ਵੀ ਇੱਥੋਂ ਹੀ ਸ਼ੁਰੂ ਹੁੰਦਾ ਹੈ। ਜੇਕਰ ਇਹ 78,79,80 ਧਾਰਾਵਾਂ ਨਾ ਹੁੰਦੀਆਂ ਤਾਂ ਸ਼ਾਇਦ ਬੀ.ਬੀ.ਐਮ.ਬੀ. ਦੇ ਮਸਲੇ ਵਿੱਚ ਕੇਂਦਰ ਦਖਲਅੰਦਾਜ਼ੀ ਨਹੀਂ ਕਰ ਸਕਦਾ ਸੀ। ਅਸੀਂ ਆਪਣੇ ਸਾਰੇ ਅਫਸਰ ਉੱਥੇ ਲਗਾਉਣੇ ਸੀ, ਹਰਿਆਣੇ ਨੇ ਵੀ ਅਫਸਰ ਉੱਥੇ ਲਗਾਉਣੇ ਸੀ। ਸਿਰਫ ਦੋ ਪੋਸਟਾਂ, ਇੱਕ ਮੈਂਬਰ ਸਿੰਚਾਈ ਅਤੇ ਇੱਕ ਮੈਂਬਰ, ਪਾਵਰ

ਪੰਜਾਬ ਨੂੰ ਦਿੱਤੇ ਸੀ, ਉਹ ਪਾਵਰਾਂ ਵੀ ਹੁਣ ਪੰਜਾਬ ਕੋਲੋਂ ਖੋਹੀਆਂ ਜਾ ਰਹੀਆਂ ਹਨ। ਇਸ ਤੋਂ ਬਾਅਦ ਕੀ ਹੋਇਆ ਕਿ ਇਹ ਸਾਰਾ ਕੁਝ ਸੰਵਿਧਾਨ ਦੇ ਉਲਟ ਹੋ ਗਿਆ। ਮੈਨੂੰ ਲਗਦਾ ਹੈ ਕਿ ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਦਕਰ ਜੀ ਦੀ ਰੂਹ ਕੁਰਲਾਉਂਦੀ ਹੋਵੇਗੀ, ਜਿਸ ਤਰ੍ਹਾਂ ਇਹ ਸੰਵਿਧਾਨ ਦੀਆਂ ਧੱਜੀਆਂ ਉਡਾ ਰਹੇ ਹਨ। ਜਿਵੇਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਜਿਹੜੀ ਬੀ.ਜੇ.ਪੀ. ਦੀ ਸਰਕਾਰ ਹੈ, ਇਹ ਸੰਘਵਾਦ ਦੇ ਬਹੁਤ ਖਿਲਾਫ ਹੈ, ਕਿਉਂਕਿ ਇਹ ਸਾਰਾ ਕੇਂਦਰੀਕਰਨ ਕੀਤਾ ਜਾ ਰਿਹਾ ਹੈ। ਇਹ ਸੰਵਿਧਾਨ ਦੇ ਘਾੜਿਆਂ ਨੇ ਕਦੇ ਵੀ ਨਹੀਂ ਸੋਚਿਆ ਹੋਵੇਗਾ ਕਿਉਂਕਿ ਜਿੱਥੇ ਇੱਕ ਪਾਸੇ ਰਾਜਾਂ ਦੇ ਅਧਿਕਾਰਾਂ ਦੀ ਸੂਚੀ ਹੈ, ਦੂਜਾ ਪਾਸੇ ਕੇਂਦਰੀ ਸੂਚੀ ਹੈ ਅਤੇ ਤੀਜੇ ਪਾਸੇ ਕਨਕਰੰਟ ਸੂਚੀ ਹੈ। ਤਿੰਨਾਂ ਨੂੰ ਇਹ ਸੋਧ ਕੇ ਬਣਾਇਆ ਗਿਆ ਸੀ। ਇਹ ਸੋਚ ਕੇ ਬਣਾਇਆ ਗਿਆ ਸੀ ਕਿ ਕੇਂਦਰ ਸਰਕਾਰ ਵੀ ਰਾਜਾਂ ਉੱਤੇ ਹਾਵੀ ਨਾ ਹੋ ਸਕੇ ਅਤੇ ਰਾਜਾਂ ਨੂੰ ਵੀ ਆਪਣਾ ਕੰਟਰੋਲ ਕਰਨ ਦਾ ਮੌਕਾ ਮਿਲੇ। ਜੇਕਰ ਦੋਵਾਂ ਵਿੱਚ ਆਪਸੀ ਸੁਮੇਲ ਹੁੰਦਾ ਹੋਵੇ ਤਾਂ ਕਨਕਰੰਟ ਸੂਚੀ ਹੈ। ਇਹ ਭਾਵਨਾ ਕਿੰਨੀ ਵਧੀਆ ਸੀ ਪਰੰਤੂ ਹਰੇਕ ਚੀਜ਼ ਨੂੰ ਰਾਜਾਂ ਦੀ ਚੀਜ਼ ਨੂੰ ਕੇਂਦਰੀ ਸੂਚੀ ਵਿੱਚ ਲੈ ਜਾਣਾ ਇਹ ਸਭ ਨਾਲੋਂ ਵੱਡਾ ਹਮਲਾ ਹੈ।ਸਪੀਕਰ ਸਾਹਿਬ, ਇਹ ਸਭ ਤੋਂ ਵੱਡੀ ਘੋਰ ਉਲੰਘਣਾ ਹੋਈ, ਇਹ ਅਨੈਤਿਕ ਵੀ ਹੈ ਅਤੇ ਗੈਰ-ਸੰਵਿਧਾਨਕ ਵੀ ਹੈ।

**ਕੁ.ਕ/ਹ.ਸ.ਟ/11.20/01.04.2022**

1 ਨਵੰਬਰ 1966 ਤੋਂ ਪਹਿਲਾਂ ਪੰਜਾਬ ਵਿੱਚ ਪੈਂਦੇ ਯਮੁਨਾ ਦਰਿਆ ਦੇ ਪਾਣੀ ਦੇ ਰਿਪੇਰੀਅਨ ਅਧਿਕਾਰ ਕੇਂਦਰ ਨੇ ਹਰਿਆਣਾ ਨੂੰ ਦੇ ਦਿੱਤੇ। ਜੇਕਰ ਕੇਂਦਰ ਸਰਕਾਰ ਇੰਨੀ ਹੀ ਸੂਝਵਾਨ ਹੁੰਦੀ ਤਾਂ ਫਿਰ ਉੱਥੇ ਵੀ ਉਹ ਆਪਣਾ ਕੰਟਰੋਲ ਰੱਖਦੀ। ਹਰਿਆਣਾ ਨੂੰ ਅਧਿਕਾਰ ਕਿਉਂ ਦਿੱਤੇ ਗਏ? ਹਰਿਆਣਾ ਦੇ ਅਧਿਕਾਰ ਤਾਂ ਉਸ ਨੂੰ ਦੇ ਦਿੱਤੇ ਗਏ। ਲੇਕਿਨ ਸਾਡੇ ਦਰਿਆਵਾਂ ਦੇ ਅਧਿਕਾਰ ਆਪਣੇ ਕੋਲ ਰੱਖ ਲਏ। ਸੋ, ਇਸ ਕਰਕੇ ਜੇਕਰ ਕੇਂਦਰ ਸਰਕਾਰ ਨਿਆਂਕਾਰੀ ਹੁੰਦੀ ਤਾਂ ਯਮੁਨਾ ਦਰਿਆ ਦੇ ਪਾਣੀ ਦੇ ਅਧਿਕਾਰ ਵੀ ਆਪਣੇ ਖੇਤਰ ਵਿੱਚ ਰੱਖਦੀ ਪਰ ਅਜਿਹਾ ਨਹੀਂ ਕੀਤਾ ਗਿਆ। ਸੋ, ਪੰਜਾਬ ਪੁਨਰਗਠਿਤ ਐਕਟ 1966 ਵਿੱਚ ਉਪਰੋਕਤ ਮਤਾ ਜੋੜਨ ਨਾਲ ਸਤਲੁਜ-ਯਮੁਨਾ ਨਹਿਰ ਦਾ ਮਸਲਾ ਭਖਦਾ ਰਿਹਾ। ਸੋ, ਅੱਜ ਚਾਹੇ ਐਸ.ਵਾਈ.ਐਲ ਨਹਿਰ ਦਾ ਮਸਲਾ ਹੋਵੇ, ਇਹ ਸਾਰਾ ਕੇਂਦਰ ਸਰਕਾਰ ਵੱਲੋਂ ਜਾਣ-ਬੁੱਝ ਕੇ ਕੀਤਾ ਗਿਆ ਹੈ। ਸਰ, ਦੇਖੋ ਐਸ.ਵਾਈ.ਐਲ ਜਿਹੜੀ ਨਹਿਰ ਹੈ, ਇਸ ਨੂੰ ਦੂਜੀ ਐਸ.ਵਾਈ.ਐਲ ਨਹਿਰ ਦੇ ਵਿੱਚ ਵੀ ਮੈਂ ਤੁਹਾਡੇ ਜ਼ਰੀਏ ਸੀ.ਐਮ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸ਼ਾਰਦਾ-ਯਮੁਨਾ ਲਿੰਕ ਨਹਿਰ ਵੱਲ ਸਾਨੂੰ ਸੁਹਿਰਦ ਹੋਣਾ ਚਾਹੀਦਾ ਹੈ। ਯੂਨੀਵਰਸਿਟੀ ਦੇ ਚਾਂਸਲਰ ਨਾਲ ਵੀ ਮੇਰੀ ਗੱਲ ਹੋਈ ਹੈ। ਜੇਕਰ ਐਸ.ਵਾਈ.ਐਲ. (ਸਤਲੁਜ-ਯਮੁਨਾ ਲਿੰਕ) ਨਹਿਰ ਦੇ parallel ਛੱਡ ਕੇ ਜੇਕਰ ਸ਼ਾਰਦਾ-ਯਮੁਨਾ ਲਿੰਕ ਨਹਿਰ ਵੱਲ ਆਪਾਂ ਵਧੀਏ ਤਾਂ ਇਸ ਨਾਲ ਯਮੁਨਾ ਦਾ ਪਾਣੀ ਵੀ ਅਤੇ ਨਾਲ ਹੀ ਸ਼ਾਰਦਾ ਨਦੀ ਦਾ ਜੋ ਪਾਣੀ

ਵਿਅਰਥ ਚਲਾ ਜਾਂਦਾ ਸੀ ਉਹ ਪਾਣੀ ਵੀ ਪੰਜਾਬ ਨੂੰ ਜਾਂ ਦੂਜੀਆਂ ਸਟੇਟਾਂ ਨੂੰ ਵਰਤਣ ਨੂੰ ਮਿਲ ਸਕਦਾ ਹੈ। ਸੋ, ਇਹ ਸਾਰੀਆਂ ਗੱਲਾਂ ਦੱਸਣ ਦਾ ਮਤਲਬ ਇਹ ਹੀ ਹੈ ਕਿ ਕੇਂਦਰ ਸਰਕਾਰ ਵੱਲੋਂ ਆਪਣੀ ਹੈਂਕੜ ਵਾਲੀ ਨੀਤੀ ਅਪਣਾ ਕੇ ਪੰਜਾਬ ਦੇ ਨਾਲ ਬਹੁਤ ਵੱਡਾ ਧੋਖਾ ਕੀਤਾ ਜਾ ਰਿਹਾ ਹੈ। ਇਸ ਦੇ ਨਾਲ ਜਿਹੜੀਆਂ ਸਾਡੀਆਂ ਸੱਭਿਆਚਾਰਕ ਕਦਰਾਂ-ਕੀਮਤਾਂ ਹਨ, ਉਨ੍ਹਾਂ ਕਦਰਾਂ-ਕੀਮਤਾਂ ਨਾਲ ਵੀ ਬਹੁਤ ਵੱਡਾ ਖਿਲਵਾੜ ਹੋ ਰਿਹਾ ਹੈ। ਸੋ, ਇਸ ਕਰਕੇ ਪੰਜਾਬ ਦੀ ਰਾਜਧਾਨੀ ਨੂੰ ਕੇਂਦਰ ਸਰਕਾਰ ਪੂਰਨ ਤੌਰ ਤੇ ਪੰਜਾਬ ਦੇ ਹਵਾਲੇ ਕਰੇ। ਅੱਜ ਇਸ ਵਿਸ਼ੇਸ਼ ਇਜਲਾਸ ਨੂੰ 1 ਤਰੀਕ ਨੂੰ ਰੱਖਣ ਦਾ ਸੀ.ਐਮ. ਸਾਹਿਬ ਦਾ ਮਕਸਦ ਇਹ ਸੀ ਕਿ ਅੱਜ ਤੋਂ ਬਾਅਦ ਕੇਂਦਰ ਸਰਕਾਰ ਦਾ ਚੰਡੀਗੜ੍ਹ ਤੇ ਕੰਟਰੋਲ ਹੌਲੀ-ਹੌਲੀ ਹੋਰ ਵੱਧ ਰਿਹਾ ਹੈ। ਕੇਂਦਰ ਦੇ ਇਸ ਵੱਧ ਰਹੇ ਕੰਟਰੋਲ ਨੂੰ ਅਸੀਂ ਖਤਮ ਕਰਨਾ ਹੈ। ਇਸ ਕਰਕੇ ਅੱਜ ਦਾ ਦਿਨ ਮਹੱਤਵਪੂਰਨ ਸੀ। ਜੇਕਰ ਅਸੀਂ ਅੱਜ ਦੇ ਦਿਨ ਡਿਲੇਅ ਕਰ ਜਾਂਦੇ ਤਾਂ ਕੱਲ੍ਹ ਨੂੰ ਫਿਰ 'ਵੇਲਿਓਂ ਖੁੰਝੀ ਡੂੰਮਣੀ, ਬੋਲੇ ਆਲ-ਪਤਾਲ' ਵਾਲੀ ਗੱਲ ਹੋਣੀ ਸੀ। ਅੱਜ ਦੇ ਦਿਨ ਜਦੋਂ ਕਿ ਅੱਜ ਕੇਂਦਰ ਸਰਵਿਸ ਸੇਵਾਵਾਂ ਦਾ ਰੂਲ ਲਾਗੂ ਹੁੰਦਾ ਹੈ, ਅੱਜ ਦੇ ਦਿਨ ਹੀ ਇਸ ਸਬੰਧੀ ਨਿਖੇਧੀ ਮਤਾ ਪਾਸ ਹੋਣਾ ਚਾਹੀਦਾ ਸੀ। ਇਸ ਕਰਕੇ ਮੈਂ ਸੀ.ਐਮ. ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਅੱਜ ਦੇ ਦਿਨ ਇਹ ਮਤਾ ਲਿਆ ਕੇ ਇਸ ਮਹੱਤਵਪੂਰਨ ਵਿਸ਼ੇ ਨੂੰ ਲੋਕਾਂ ਦੇ ਸਾਹਮਣੇ ਰੱਖਿਆ ਹੈ ਔਰ ਮੈਂ ਸਮਝਦਾ ਹਾਂ ਕਿ ਚੰਡੀਗੜ੍ਹ ਪੰਜਾਬ ਦਾ ਹਿੱਸਾ ਹੋਣਾ ਚਾਹੀਦਾ ਹੈ। ਇਸ ਗੱਲ ਲਈ ਸੀ.ਐਮ. ਸਾਹਿਬ ਸਾਨੂੰ ਜੋ ਵੀ ਅਗਵਾਈ ਦੇਣਗੇ ਅਸੀਂ ਉਨ੍ਹਾਂ ਨਾਲ ਸਹਿਮਤ ਹੋਵਾਂਗੇ। ਤੁਹਾਡਾ ਬਹੁਤ-ਬਹੁਤ ਧੰਨਵਾਦ। Thank you. (Thumping.)

**ਮਾਨਯੋਗ ਸਪੀਕਰ:** ਬਹੁਤ-ਬਹੁਤ ਧੰਨਵਾਦ। ਸਰਦਾਰ ਮਨਪ੍ਰੀਤ ਸਿੰਘ ਇਆਲੀ ਜੀ।

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ):** ਧੰਨਵਾਦ ਸਪੀਕਰ ਸਾਹਿਬ, ਜੋ ਤੁਸੀਂ ਮੈਨੂੰ ਅੱਜ ਕੇਂਦਰ ਸਰਕਾਰ ਵੱਲੋਂ ਚੰਡੀਗੜ੍ਹ ਦੇ ਵਿੱਚ ਜੋ ਸੈਂਟਰ ਸਰਵਿਸ ਰੂਲ ਲਾਗੂ ਕੀਤੇ ਜਾ ਰਹੇ ਹਨ ਅਤੇ ਭਾਖੜਾ-ਬਿਆਸ ਮੈਨੇਜਮੈਂਟ ਬੋਰਡ ਦੇ ਵਿੱਚ ਵੀ ਜੋ ਧੱਕੇਸ਼ਾਹੀ ਦੇ ਨਾਲ ਦੂਜੇ ਸੂਬਿਆਂ ਦੇ ਵਿੱਚੋਂ ਮੈਂਬਰ ਅਤੇ ਆਫੀਸਰਜ਼ ਨਾਮਜ਼ਦ ਕੀਤੇ ਜਾ ਰਹੇ ਹਨ ਉਸ ਦੇ ਵਿਰੋਧ ਦੇ ਵਿੱਚ ਅੱਜ ਜੋ ਮਤਾ ਮੁੱਖ ਮੰਤਰੀ ਜੀ ਵੱਲੋਂ ਲਿਆਂਦਾ ਗਿਆ ਮੈਨੂੰ ਬੋਲਣ ਦਾ ਮੌਕਾ ਦਿੱਤਾ। ਮੈਂ ਇਸ ਮਤੇ ਦੇ ਹੱਕ ਦੇ ਵਿੱਚ ਖੜ੍ਹਾ ਹੋਇਆ ਹਾਂ। ਸੋ, ਜਿਸ ਤਰ੍ਹਾਂ ਪਹਿਲਾਂ ਵੀ ਬਹੁਤ ਵਧੀਆ ਵਿਚਾਰ ਪੇਸ਼ ਕੀਤੇ ਗਏ ਹਨ। ਮੈਂ ਵੀ ਥੋੜ੍ਹਾ ਜਿਹਾ ਪਿਛੋਕੜ ਵੱਲ ਜਾਣਾ ਚਾਹੁੰਦਾ ਹਾਂ। ਅੰਗਰੇਜ਼ ਈਸਟ ਇੰਡੀਆ ਕੰਪਨੀ ਰਾਹੀਂ ਸਾਡੇ ਦੇਸ਼ ਦੇ ਵਿੱਚ ਆਏ ਤੇ ਹੌਲੀ-ਹੌਲੀ ਉਨ੍ਹਾਂ ਨੇ ਸਾਰੇ ਦੇਸ਼ ਤੇ ਰਾਜ ਕਰਨਾ ਸ਼ੁਰੂ ਕਰ ਦਿੱਤਾ। ਸਾਡੇ ਦੇਸ਼ ਨੂੰ ਯਾਦ ਕਰਾਉਣ ਦੇ ਲਈ ਬਹੁਤ ਵੱਡੇ ਸੰਘਰਸ਼ ਹੋਏ, ਬੜੀਆਂ ਲੜਾਈਆਂ ਲੜੀਆਂ ਗਈਆਂ ਜਿਸ ਦੇ ਵਿੱਚ ਸਿੱਖਾਂ ਦਾ ਖਾਸ ਤੌਰ ਤੇ ਪੰਜਾਬੀਆਂ ਦਾ ਬਹੁਤ ਵੱਡਾ ਯੋਗਦਾਨ ਰਿਹਾ। ਸਿੱਖਾਂ ਦੀ ਆਬਾਦੀ 2 ਪਰਸੈਂਟ ਹੈ ਲੇਕਿਨ ਕੁਰਬਾਨੀਆਂ 80 ਪਰਸੈਂਟ ਤੋਂ ਵੱਧ ਹਨ। ਚਾਹੇ ਫਾਂਸੀ ਤੇ

ਚੜ੍ਹਨਾ ਪਿਆ, ਚਾਹੇ ਕਾਲੇ ਪਾਣੀ ਜਾਣਾ ਪਿਆ, ਚਾਹੇ ਗ੍ਰਿਫਤਾਰੀਆਂ ਦੇਣੀਆਂ ਪਈਆਂ। ਸੋ, ਲੇਕਿਨ ਦੇਸ਼ ਆਜ਼ਾਦ ਹੋਣ ਤੋਂ ਬਾਅਦ ਪੰਜਾਬੀਆਂ ਨੂੰ ਕੀ ਮਿਲਿਆ? ਬਹੁਤ ਵੱਡੀਆਂ ਧੱਕੇਸ਼ਾਹੀਆਂ ਹੋਈਆਂ। ਸਭ ਤੋਂ ਪਹਿਲਾ ਇਨਾਮ ਤਾਂ ਸਾਨੂੰ ਇਹ ਮਿਲਿਆ ਕਿ ਦੇਸ਼ ਦੀ ਵੰਡ ਹੋ ਗਈ। ਪੰਜਾਬ ਦੋ ਹਿੱਸਿਆਂ ਵਿੱਚ ਵੰਡਿਆ ਗਿਆ। ਚੜ੍ਹਦਾ ਪੰਜਾਬ ਤੇ ਲਹਿੰਦਾ ਪੰਜਾਬ। ਜਿਸ ਦੇ ਵਿੱਚ ਸਭ ਤੋਂ ਵੱਡਾ ਨੁਕਸਾਨ ਪੰਜਾਬ ਦਾ ਪੰਜਾਬੀਆਂ ਦਾ ਖਾਸ ਤੌਰ ਤੇ ਸਿੱਖਾਂ ਦਾ ਹੋਇਆ। ਬਹੁਤ ਵੱਡਾ ਉਜਾੜਾ ਹੋਇਆ। ਹਜ਼ਾਰਾਂ ਲੋਕ ਬੇ-ਘਰ ਹੋਏ। ਆਪਣੀਆਂ ਜ਼ਮੀਨਾਂ ਜਾਇਦਾਦਾਂ ਜਿਸ ਨੂੰ ਕਿ ਅਸੀਂ ਪਾਕਿਸਤਾਨ ਦਾ ਇਲਾਕਾ, ਬਾਹਰ ਦਾ ਇਲਾਕਾ ਕਹਿ ਦਿੰਦੇ ਹਾਂ ਬੜੀ ਮਿਹਨਤ ਦੇ ਨਾਲ ਆਬਾਦ ਕੀਤੀਆਂ ਜ਼ਮੀਨਾਂ ਜਾਇਦਾਦਾਂ ਨੂੰ ਛੱਡ ਕੇ ਉਜਾੜਾ ਹੋਇਆ। ਲੋਕਾਂ ਨੂੰ ਵਾਪਸ ਆਉਣਾ ਪਿਆ ਅਤੇ ਬਹੁਤ ਵੱਡਾ ਕਤਲੇਆਮ ਵੀ ਹੋਇਆ। ਜਿਹੜੇ ਪਿੰਡਾਂ ਦੇ ਵਿੱਚ ਹਿੰਦੂ, ਮੁਸਲਿਮ, ਸਿੱਖ, ਈਸਾਈ ਸਾਰੇ ਭਰਾਵਾਂ ਦੀ ਤਰ੍ਹਾਂ ਰਹਿੰਦੇ ਸਨ, ਉਨ੍ਹਾਂ ਦੇ ਵਿੱਚ ਬਹੁਤ ਵੱਡੀ ਕੁੜੱਤਣ ਪੈਦਾ ਕੀਤੀ ਗਈ। ਇੱਕ ਕਹਾਣੀ ਹੁੰਦੀ ਸੀ, ਸੁਹਿਰਦ ਸਿੱਖ ਸ਼ਾਇਦ ਕਿਸੇ ਹੋਰ ਨੇ ਵੀ ਪੜ੍ਹੀ ਹੋਵੇ। ਜਿਸ ਸਮੇਂ ਦੇਸ਼ ਦੀ ਵੰਡ ਹੋ ਰਹੀ ਸੀ, ਜਦੋਂ ਇੱਕ ਟਰੇਨ ਇੱਧਰੋਂ ਮੁਸਲਮਾਨਾਂ ਨੂੰ ਵੱਢ ਕੇ ਅਤੇ ਉੱਧਰੋਂ ਸਿੱਖਾਂ ਨੂੰ ਵੱਢ ਕੇ ਆਈ ਤਾਂ ਉਸ ਸਮੇਂ ਇੱਕ ਮੁਸਲਮਾਨ ਲੜਕਾ ਜਿਸ ਦੀ ਉਮਰ 17-18 ਸਾਲ ਸੀ, ਸਿੱਖ ਬੱਚੇ ਨੂੰ ਟਾਂਗੇ ਦੇ ਵਿੱਚ ਰੋਜ਼ ਸਕੂਲ ਛੱਡਣ ਜਾਂਦਾ ਸੀ।

**ਪ.ਸ./ਹ.ਸ./11.25/01.04.2022**

ਉਸ ਬੱਚੇ ਨੂੰ ਬੜਾ ਪਿਆਰ ਕਰਦਾ ਸੀ ਲੇਕਿਨ ਜਦੋਂ ਪਤਾ ਲੱਗਿਆ ਕਿ ਇਸ ਤਰ੍ਹਾਂ ਦਾ ਕਤਲੇਆਮ ਪਾਕਿਸਤਾਨ ਦੇ ਵਿੱਚ ਹੋਇਆ ਅਤੇ ਪੰਜਾਬ ਦੇ ਵਿੱਚੋਂ ਮੁਸਲਮਾਨਾਂ ਨਾਲ ਭਰੀ ਟ੍ਰੇਨ ਵੱਢ ਕੇ ਪਾਕਿਸਤਾਨ ਭੇਜ ਦਿੱਤੀ ਗਈ ਤਾਂ ਮੁਸਲਮਾਨ ਲੜਕੇ ਨੇ ਉਸ ਬੱਚੇ ਨੂੰ ਟਾਂਗੇ ਦੇ ਵਿੱਚ ਹੀ ਛੁਰਾ ਮਾਰ ਦਿੱਤਾ ਅਤੇ ਲੋਕਾਂ ਨੇ ਉਸ ਨੂੰ ਗ੍ਰਿਫਤਾਰ ਕਰ ਲਿਆ। ਮੌਕੇ ਤੇ ਉਸ ਸਿੱਖ ਬੱਚੇ ਦੇ ਬਾਪ ਨੂੰ ਵੀ ਬੁਲਾ ਲਿਆ ਗਿਆ। ਬੱਚਾ ਖੂਨ ਨਾਲ ਲੱਥਪੱਥ ਸੀ। ਉਸ ਦਾ ਬਾਪ ਮੌਕੇ ਦਾ ਗਵਾਹ ਸੀ ਅਤੇ ਜਿਸ ਦਿਨ ਅਦਾਲਤ ਦੇ ਵਿੱਚ ਉਸ ਦੀ ਗਵਾਹੀ ਸੀ ਤਾਂ ਜੱਜ ਨੇ ਉਸ ਨੂੰ ਪੁੱਛਿਆ ਕਿ ਕੀ ਤੁਹਾਡੇ ਬੱਚੇ ਦਾ ਕਾਤਲ ਇਹ 18 ਸਾਲ ਦਾ ਮੁਸਲਮਾਨ ਲੜਕਾ ਹੈ ਜਾਂ ਨਹੀਂ ? ਤਾਂ ਉਸ ਨੇ ਕਿਹਾ ਕਿ ਨਹੀਂ। ਇਹ ਬੱਚੇ ਦਾ ਕਾਤਲ ਨਹੀਂ। ਇਹ ਤਾਂ ਅੱਜ ਵੀ ਮੇਰੇ ਨਾਲੋਂ ਵੱਧ ਪਿਆਰ ਮੇਰੇ ਬੱਚੇ ਨੂੰ ਕਰਦਾ ਹੈ। ਇਸ ਨੂੰ ਤਾਂ ਮੇਰੇ ਨਾਲੋਂ ਵਧ ਦੁੱਖ ਹੈ ਤਾਂ ਜੱਜ ਸਾਹਿਬ ਨੇ ਪੁੱਛਿਆ ਕਿ ਫਿਰ ਤੁਹਾਡੇ ਬੱਚੇ ਦਾ ਕਾਤਲ ਕੌਣ ਹੈ ਤਾਂ ਉਸ ਨੇ ਕਿਹਾ ਕਿ ਕਾਤਲ ਤਾਂ ਦਿੱਲੀ ਅਤੇ ਲਾਹੌਰ ਬੈਠੇ ਹਨ ਜਿਨ੍ਹਾਂ ਨੇ ਕੁਰਸੀਆਂ ਦੀ ਲਾਲਚ ਵਿੱਚ ਸਾਡੇ ਦੇਸ਼ ਦੀ ਵੰਡ ਕੀਤੀ ਅਤੇ ਸਾਡੇ ਮਨਾਂ ਦੇ ਵਿੱਚ, ਜਿਹੜੇ ਅਸੀਂ ਹਿੰਦੂ, ਮੁਸਲਿਮ, ਸਿੱਖ, ਈਸਾਈ ਭਰਾਵਾਂ ਵਾਂਗ ਇਕੱਠੇ ਰਹਿੰਦੇ ਸੀ, ਕੁੜੱਤਣ ਪੈਦਾ ਕੀਤੀ। ਸੋ, ਕਹਿਣ ਤੋਂ ਭਾਵ ਕਿ ਉਹ ਇੱਕ ਬਹੁਤ ਵੱਡਾ ਦੁਖਾਂਤ ਸੀ ਅਤੇ ਅੱਧਾ ਪੰਜਾਬ ਉੱਧਰ ਚਲਿਆ ਗਿਆ। ਸਾਨੂੰ ਕਿਹਾ ਗਿਆ ਸੀ

ਕਿ ਸਿੱਖਾਂ ਨੂੰ ਇੱਕ ਖਿੱਤਾ ਦਿੱਤਾ ਜਾਵੇਗਾ, ਜਿੱਥੇ ਉਹ ਆਪਣੇ ਚਾਅ-ਲਾਡ ਪੂਰਾ ਕਰਨਗੇ ਪਰ ਸਾਨੂੰ ਦੂਜਾ ਇਨਾਮ ਮਿਲਿਆ ਕਿ ਸਿੱਖ ਇੱਕ ਜ਼ਰਾਇਮ ਪੇਸ਼ਾ ਕੌਮ ਹੈ। ਇਹ ਚਿੱਠੀ ਸੈਂਟਰ ਸਰਕਾਰ ਵੱਲੋਂ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਜਾਰੀ ਕੀਤੀ ਗਈ ਹੈ ਅਤੇ ਉੱਥੋਂ ਹੀ ਸਾਡੀ ਲੜਾਈ ਕੇਂਦਰ ਸਰਕਾਰ ਦੇ ਨਾਲ ਸ਼ੁਰੂ ਹੋਈ ਅਤੇ ਉਸ ਤੋਂ ਬਾਅਦ ਸ਼੍ਰੋਮਣੀ ਅਕਾਲੀ ਦਲ ਜਥੇਬੰਦੀ ਨੇ, ਜਿਸ ਦਾ ਇੱਕ ਬਹੁਤ ਗੌਰਵਮਈ ਇਤਿਹਾਸ ਰਿਹਾ ਹੈ, ਪੰਜਾਬ ਦੇ ਹੱਕਾਂ ਲਈ ਬਹੁਤ ਮੋਰਚੇ ਲਗਾਏ ਅਤੇ ਸੰਘਰਸ਼ ਕੀਤਾ। ਪੰਜਾਬ ਦੇ ਹਿੱਤਾਂ ਦੇ ਲਈ ਬਹੁਤ ਕੁਰਬਾਨੀਆਂ ਦਿੱਤੀਆਂ ਅਤੇ 1966 ਦੇ ਵਿੱਚ ਜਦੋਂ ਪੰਜਾਬ ਬਣਿਆ ਤਾਂ ਉਸ ਦੌਰਾਨ ਹਿਮਾਚਲ ਅਤੇ ਹਰਿਆਣਾ ਦੋ ਵਖਰੇ ਰਾਜ ਬਣ ਗਏ। ਉਸ ਸਮੇਂ ਹੀ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਸੀ ਕਿਉਂਕਿ ਦੇਸ਼ ਦੇ ਅੰਦਰ ਜਿੱਥੇ ਵੀ ਸੂਬਿਆਂ ਦੇ ਵਿੱਚੋਂ ਦੂਸਰੇ ਸੂਬੇ ਨਿਕਲੇ ਹਨ, ਪਿੱਤਰੀ ਸੂਬੇ ਨੂੰ ਰਾਜਧਾਨੀ ਦਿੱਤੀ ਗਈ ਹੈ ਲੇਕਿਨ ਚੰਡੀਗੜ੍ਹ ਪੰਜਾਬ ਨੂੰ ਨਹੀਂ ਦਿੱਤਾ ਗਿਆ ਅਤੇ ਉਸ ਸਮੇਂ ਚੰਡੀਗੜ੍ਹ ਨੂੰ 10 ਸਾਲਾਂ ਦੇ ਲਈ ਟੈਂਪਰੇਰੀ ਯੂ.ਟੀ. ਬਣਾਇਆ ਗਿਆ ਸੀ ਅਤੇ ਕਿਹਾ ਗਿਆ ਸੀ ਕਿ ਆਉਣ ਵਾਲੇ ਸਮੇਂ ਦੇ ਵਿੱਚ ਇਹ ਪੰਜਾਬ ਨੂੰ ਦਿੱਤਾ ਜਾਵੇਗਾ। 1970 ਦੇ ਵਿੱਚ ਜਦੋਂ ਸ਼੍ਰੀਮਤੀ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਸਨ ਤਾਂ ਉਨ੍ਹਾਂ ਨੇ ਐਲਾਨ ਕੀਤਾ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇਗਾ ਪਰ ਅਜਿਹਾ ਨਹੀਂ ਕੀਤਾ ਗਿਆ। ਉਸ ਤੋਂ ਬਾਅਦ 1985 ਦੇ ਵਿੱਚ ਜਦੋਂ ਸ਼੍ਰੀ ਰਾਜੀਵ ਗਾਂਧੀ ਜੀ ਪ੍ਰਧਾਨ ਮੰਤਰੀ ਸਨ ਤਾਂ ਉਨ੍ਹਾਂ ਨੇ ਵੀ ਐਲਾਨ ਕੀਤਾ ਸੀ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇਗਾ ਲੇਕਿਨ ਨਹੀਂ ਦਿੱਤਾ ਗਿਆ। ਸੋ 60:40 ਦੀ ਰੇਸ਼ੋ ਉਸ ਸਮੇਂ ਤੈਅ ਕੀਤੀ ਗਈ ਸੀ ਕਿ 60 ਪਰਸੈਂਟ ਮੁਲਾਜ਼ਮ ਪੰਜਾਬ ਦੇ ਵਿੱਚੋਂ ਅਤੇ 40 ਪਰਸੈਂਟ ਮੁਲਾਜ਼ਮ ਹਰਿਆਣਾ ਦੇ ਵਿੱਚੋਂ ਭਰਤੀ ਕੀਤੇ ਜਾਣਗੇ ਲੇਕਿਨ ਹੌਲੀ-ਹੌਲੀ ਜਿਹੜੀਆਂ ਕੇਂਦਰ ਦੀਆਂ ਸਰਕਾਰਾਂ ਹਨ, ਉਨ੍ਹਾਂ ਵੱਲੋਂ ਸਿੱਧੀ ਭਰਤੀ ਸ਼ੁਰੂ ਕਰ ਦਿੱਤੀ ਗਈ। ਮੇਰਾ ਖਿਆਲ ਹੈ ਕਿ ਅੱਜ ਕੇਂਦਰ ਸਰਕਾਰ ਵੱਲੋਂ 80 ਪਰਸੈਂਟ ਭਰਤੀ ਡਾਇਰੈਕਟ ਕੀਤੀ ਜਾ ਰਹੀ ਹੈ ਅਤੇ 20 ਪਰਸੈਂਟ ਦੇ ਵਿੱਚੋਂ 12 ਪਰਸੈਂਟ ਹਿੱਸਾ ਪੰਜਾਬ ਦਾ ਅਤੇ 8 ਪਰਸੈਂਟ ਹਿੱਸਾ ਹਰਿਆਣੇ ਦਾ ਰਹਿ ਗਿਆ ਹੈ ਲੇਕਿਨ ਹੁਣ ਜੋ ਸੈਂਟਰਲ ਸਰਵਿਸ ਰੂਲਜ਼ ਲਾਗੂ ਕੀਤੇ ਜਾ ਰਹੇ ਹਨ, ਇਸ ਦੇ ਲਈ ਪੰਜਾਬ ਦੇ ਵਿੱਚ ਜਿਹੜੀ ਪਿਛਲੀ ਸਰਕਾਰ, ਜੋ ਕਿ ਕਾਂਗਰਸ ਦੀ ਸਰਕਾਰ ਸੀ, ਵੀ ਜ਼ੁੰਮੇਵਾਰ ਹੈ ਕਿਉਂਕਿ ਜਿਹੜੇ ਮੁਲਾਜ਼ਮ ਚੰਡੀਗੜ੍ਹ ਦੇ ਵਿੱਚ ਸਨ, ਉਨ੍ਹਾਂ ਨੂੰ ਬਣਦੀਆਂ ਸਹੂਲਤਾਂ ਨਹੀਂ ਦਿੱਤੀਆਂ ਗਈਆਂ। ਸੋ, ਇਹ ਵੀ ਇੱਕ ਕਾਰਨ ਹੈ ਕਿ ਉਨ੍ਹਾਂ ਵੱਲੋਂ ਸੈਂਟਰ ਦੇ ਨਾਲ ਜਾਣ ਦੀ ਸਹਿਮਤੀ ਪ੍ਰਗਟਾਈ ਗਈ ਹੈ। ਜਿਹੜੇ ਸਰਵਿਸ ਰੂਲਜ਼ ਲਾਗੂ ਹੋ ਰਹੇ ਹਨ, ਇਹ ਚੰਡੀਗੜ੍ਹ ਨੂੰ ਸਿੱਧੇ ਜਾਂ ਅਸਿੱਧੇ ਢੰਗ ਦੇ ਨਾਲ ਕੇਂਦਰ ਸਰਕਾਰ ਦੇ ਅਧੀਨ ਲੈ ਕੇ ਆਉਣ ਦੀ ਸਾਜ਼ਿਸ਼ਾਂ ਹਨ। ਅਸੀਂ ਇਸ ਦਾ ਡਟ ਕੇ ਵਿਰੋਧ ਕਰਦੇ ਹਾਂ। ਇਸ ਦੇ ਨਾਲ ਹੀ ਜਿਹੜੀ ਸਾਡੀ ਪੰਜਾਬ ਭਾਸ਼ਾ ਹੈ, ਉਸ ਦੇ ਉੱਤੇ ਇੱਕ ਵੱਡਾ ਹਮਲਾ ਹੈ ਕਿਉਂਕਿ ਚੰਡੀਗੜ੍ਹ ਦੇ ਵਿੱਚ ਸੈਂਟਰਲ ਸਰਵਿਸ ਰੂਲਜ਼ ਲਾਗੂ ਹੋਣ ਦੇ ਨਾਲ ਜਿਹੜੀ ਸਾਡੀ ਮੁੱਢਲੀ ਸ਼ਰਤ ਸੀ ਕਿ ਦਸਵੀਂ ਵਿੱਚ ਪੰਜਾਬੀ ਜ਼ਰੂਰੀ ਹੈ, ਉਹ ਵੀ ਖਤਮ ਹੋ ਜਾਣੀ ਹੈ। ਇਸ ਤਰ੍ਹਾਂ ਪੰਜਾਬੀ ਭਾਸ਼ਾ ਪੰਜਾਬ ਦੇ ਵਿੱਚੋਂ ਖਤਮ ਹੋ ਰਹੀ

ਹੈ। ਇਸ ਲਈ ਮੈਂ ਇਸ ਮਤੇ ਦੀ ਹਮਾਇਤ ਵੀ ਕਰਦਾ ਹਾਂ ਅਤੇ ਇਸ ਦੇ ਨਾਲ ਹੀ ਸਰਕਾਰ ਨੂੰ ਤੁਹਾਡੇ ਰਾਹੀਂ ਇਹ ਵੀ ਬੇਨਤੀ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਦੇ ਵਿੱਚ ਸਾਰਿਆਂ ਨੂੰ ਇੱਕਜੁੱਟ ਹੋ ਕੇ ਪੰਜਾਬ ਦੇ ਮੁੱਦਿਆਂ ਦੇ ਲਈ, ਪੰਜਾਬ ਦੇ ਮਸਲਿਆਂ ਦੇ ਲਈ ਅਤੇ ਪੰਜਾਬ ਦੇ ਹੱਕਾਂ ਦੇ ਲਈ ਲੜਨਾ ਸਾਡੇ ਸਾਰਿਆਂ ਦਾ ਫਰਜ਼ ਬਣਦਾ ਹੈ। ਜਿਸ ਤਰ੍ਹਾਂ ਕਿਸਾਨ ਅੰਦੋਲਨ ਦੌਰਾਨ ਇਕੱਠੇ ਹੋ ਕੇ ਲੜਾਈ ਲੜੀ ਗਈ ਸੀ, ਉਸੇ ਤਰ੍ਹਾਂ ਹੀ ਇਹ ਲੜਾਈ ਵੀ ਲੜੀ ਜਾਵੇ। ਭਾਵੇਂ ਸਾਨੂੰ ਰਾਸ਼ਟਰਪਤੀ ਜੀ ਨੂੰ ਮਿਲਣਾ ਪਵੇ ਭਾਵੇਂ ਕੋਈ ਐਜੀਟੇਸ਼ਨ ਸ਼ੁਰੂ ਕਰਨੀ ਪਵੇ, ਸ਼੍ਰੋਮਣੀ ਅਕਾਲੀ ਦਲ ਵੱਲੋਂ ਡਟ ਕੇ ਪੰਜਾਬ ਦੇ ਹੱਕਾਂ ਲਈ ਸਰਕਾਰ ਦਾ ਪੂਰਾ ਸਾਥ ਦਿੱਤਾ ਜਾਵੇਗਾ।

**11.30/1.4.2022/ਜ.ਸ./ਬ.ਸ.**

ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਮਤੇ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇਸ ਮਤੇ ਦੀ ਹਮਾਇਤ ਕਰਦਾ ਹਾਂ ਉਸ ਦੇ ਨਾਲ ਹੀ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਿੱਚ ਵੀ ਜੋ ਬੇਲੋੜੀ ਦਖਲਅੰਦਾਜ਼ੀ ਕੀਤੀ ਜਾ ਰਹੀ ਹੈ, ਜੋ ਪਹਿਲਾਂ ਪੰਜਾਬ ਅਤੇ ਹਰਿਆਣੇ ਦੇ ਵਿਚੋਂ ਹੀ ਚਾਹੇ ਚੇਅਰਪਰਸਨ ਹਨ ਜਾਂ ਜਿਹੜੇ ਮੁੱਖ ਅਹੁੱਦੇ ਹਨ, ਉਹ ਅਕਸਰ ਦਿੱਤੇ ਜਾਂਦੇ ਸੀ। ਸੋ, ਉਹ ਵੀ ਅੱਜ ਦੂਸਰੇ ਸੂਬਿਆਂ ਦੇ ਵਿਚੋਂ ਜਾਂ ਸੈਂਟਰ ਗੌਰਮਿੰਟ ਵੱਲੋਂ ਸਿੱਧੇ ਉਥੇ ਨਾਮਜ਼ਦ ਕੀਤੇ ਜਾ ਰਹੇ ਹਨ, ਸੋ, ਉਹ ਵੀ ਬਹੁਤ ਵੱਡੀ ਸ਼ਰ੍ਹੇਆਮ ਧੱਕੇਸ਼ਾਹੀ ਹੈ, ਉਸ ਦਾ ਵੀ ਮੈਂ ਡੱਟ ਕੇ ਵਿਰੋਧ ਕਰਦਾ ਹਾਂ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਬਹੁਤ ਧੰਨਵਾਦ ਜੀ, ਧੰਨਵਾਦ ਜੀ। ਬੀਬਾ ਬਲਜਿੰਦਰ ਕੌਰ ਜੀ।

**ਪ੍ਰੋਫੈਸਰ ਬਲਜਿੰਦਰ ਕੌਰ (ਤਲਵੰਡੀ ਸਾਬੋ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਸੋ, ਸਭ ਤੋਂ ਪਹਿਲਾਂ ਤਾਂ ਮੈਂ ਪੰਜਾਬ ਦੇ ਲੋਕਾਂ ਦਾ ਬਹੁਤ ਧੰਨਵਾਦ ਕਰਦੀ ਹਾਂ, ਬਹੁਤ ਰਿਣੀ ਹਾਂ ਕਿ ਜਿਨ੍ਹਾਂ ਨੇ ਏਨਾ ਵੱਡਾ ਫਤਵਾ ਆਮ ਆਦਮੀ ਪਾਰਟੀ ਦੀ ਝੋਲੀ ਪਾਇਆ। ਸਾਡੇ ਬਹੁਤ ਸਤਿਕਾਰਯੋਗ ਸਾਡੇ ਮੁੱਖ ਮੰਤਰੀ ਸਾਹਿਬ, ਸਰਦਾਰ ਭਗਵੰਤ ਸਿੰਘ ਮਾਨ ਜੀ, ਜਿਨ੍ਹਾਂ ਦੀ ਅਗਵਾਈ ਹੇਠ ਏਨਾ ਕੁ ਮਾਣ ਆਮ ਆਦਮੀ ਪਾਰਟੀ ਨੂੰ ਦਿੱਤਾ, ਆਮ ਆਦਮੀ ਪਾਰਟੀ ਦੀ ਸਰਕਾਰ ਬਣਾਈ, ਜਿਵੇਂ ਪੰਜਾਬ ਵਿੱਚ ਇੱਕ ਬਹੁਤ ਵੱਡਾ ਇਤਿਹਾਸ ਰਚਿਆ । ਸੋ, ਸਭ ਤੋਂ ਪਹਿਲਾਂ ਤਾਂ ਮੈਂ ਇਸ ਗੱਲ ਲਈ ਇਸ ਹਾਊਸ ਦੇ ਜ਼ਰੀਏ ਸਾਰੇ ਪੰਜਾਬ ਦੇ ਲੋਕਾਂ ਦਾ ਧੰਨਵਾਦ ਕਰਦੀ ਹਾਂ । ਸਪੀਕਰ ਸਾਹਿਬ, ਖਾਸ ਤੌਰ ਤੇ ਜਿਹੜਾ ਅੱਜ ਦਾ ਸੈਸ਼ਨ ਹੈ, ਇਹ ਆਪਣੇ ਆਪ ਦੇ ਵਿਚ ਬਹੁਤ ਜ਼ਿਆਦਾ ਅਹਿਮੀਅਤ ਰੱਖਦਾ ਹੈ, ਜਿਹੜਾ ਕਿ ਬਹੁਤ ਜ਼ਿਆਦਾ ਇੰਪਾਰਟੈਂਟ ਹੈ। ਜਿਥੇ ਲਗਾਤਾਰ ਕੇਂਦਰ ਸਰਕਾਰ ਦਾ ਜਿਹੜਾ ਵਿਤਕਰਾ ਪੰਜਾਬ ਦੇ ਨਾਲ ਲਗਾਤਾਰ ਜਾਰੀ ਹੈ, ਭਾਵੇਂ ਉਹ ਕਿਸੇ ਵੀ ਰੂਪ ਦੇ ਵਿੱਚ ਹੋਵੇ, ਚਾਹੇ ਉਹ ਚੰਡੀਗੜ੍ਹ ਬਤੌਰ ਰਾਜਧਾਨੀ ਪੰਜਾਬ ਤੋਂ ਖੋਹਿਆ ਜਾ ਰਿਹਾ ਹੋਵੇ, ਚਾਹੇ ਉਹ ਕਿਸਾਨਾਂ ਦੇ ਹੱਕ ਹੋਣ, ਜਿਹੜੇ ਲਗਾਤਾਰ ਸਾਡੇ ਉਸ

ਅੰਨਦਾਤੇ ਨੂੰ ਆਪਣਾ ਹੱਕ ਲੈਣ ਲਈ ਸੰਘਰਸ਼ ਕਰਨਾ ਪੈ ਰਿਹਾ ਹੋਵੇ ਜਾਂ ਫਿਰ ਚੰਡੀਗੜ੍ਹ ਐਡਮਨਿਸਟ੍ਰੇਸ਼ਨ ਦੀ ਗੱਲ ਹੋਵੇ ਜਾਂ ਫਿਰ ਅਸੀਂ ਗੱਲ ਕਰੀਏ ਉਸ ਸੈਂਟਰਲ ਪੂਲ ਦੇ ਵਿਚੋਂ ਜਿਹੜੇ ਬਿਜਲੀ ਦੇ ਹੱਕ ਹਨ ਉਨ੍ਹਾਂ ਤੇ ਲਗਾਤਾਰ ਕੇਂਦਰ ਧੱਕਾ ਕਰ ਰਹੀ ਹੋਵੇ। ਸੋ, ਕਹਿਣ ਦਾ ਮਤਲਬ ਹੈ ਕਿ ਮੈਂ ਇਸ ਹਾਊਸ ਦੇ ਜ਼ਰੀਏ ਮਾਨਯੋਗ ਮੁੱਖ ਮੰਤਰੀ ਸਾਹਿਬ ਜੀ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਅੱਜ ਦੇ ਇਸ ਅਹਿਮ ਸੈਸ਼ਨ ਲਈ ਪਹਿਲਕਦਮੀ ਕੀਤੀ ਜਿਹੜੀ ਕਿ ਬਹੁਤ ਜ਼ਰੂਰੀ ਸੀ। ਇਨ੍ਹਾਂ ਸਾਰੀਆਂ ਗੱਲਾਂ ਤੋਂ ਜਿਸ ਤਰੀਕੇ ਦਾ ਵਿਤਕਰਾ, ਜਿਸ ਤਰੀਕੇ ਦੇ ਰਵੱਈਆ ਕੇਂਦਰ ਸਰਕਾਰ ਦਾ ਲਗਾਤਾਰ ਸਾਹਮਣੇ ਆ ਰਿਹਾ ਹੈ, ਇਹ ਕਿਤੇ ਨਾ ਕਿਤੇ ਇੱਕ ਜਿਹੜੀ ਬੁਖਲਾਹਟ ਹੈ, ਉਹ ਨਜ਼ਰ ਆਉਂਦੀ ਹੋਈ ਦਿੱਸਦੀ ਹੈ, ਕਿਉਂਕਿ ਜਿਸ ਤਰੀਕੇ ਦੇ ਨਾਲ ਪਿਛਲੇ ਦਿਨਾਂ ਵਿਚ ਸਾਡੇ ਬਹੁਤ ਸਤਿਕਾਰਯੋਗ ਮਾਨਯੋਗ ਨੈਸ਼ਨਲ ਕਨਵੀਨਰ ਅਰਵਿੰਦ ਕੇਜਰੀਵਾਲ ਜੀ ਦੇ ਘਰ ਉਤੇ ਹਮਲਾ ਬੋਲ ਦੇਣਾ, ਉਥੇ ਅਟੈਕ ਕਰਵਾ ਦੇਣਾ ਜਾਂ ਫਿਰ ਕਈ ਤਰ੍ਹਾਂ ਦੀਆਂ ਹਰਕਤਾਂ ਕੇਂਦਰ ਦੀਆਂ ਸਾਹਮਣੇ ਆ ਰਹੀਆਂ ਹਨ। ਮੈਨੂੰ ਤਾਂ ਇਹੀ ਗੱਲ ਲੱਗਦੀ ਹੈ ਕਿ ਇਸ ਵਿੱਚ ਜਿਹੜੀ ਇੱਕ ਬਹੁਤ ਵੱਡੀ ਬੁਖਲਾਹਟ ਹੈ ਜਿਸ ਤਰੀਕੇ ਨਾਲ ਆਮ ਆਦਮੀ ਪਾਰਟੀ ਦੀ ਸਰਕਾਰ ਬਣਾਈ, ਪੰਜਾਬ ਦੇ ਲੋਕਾਂ ਨੇ ਇੰਨਾ ਮਾਣ ਦਿੱਤਾ, ਇਹ ਘਬਰਾਹਟ ਹੈ, ਜਿਹੜੀ ਘਬਰਾਹਟ ਲਗਾਤਾਰ ਕਿਸੇ ਨਾ ਕਿਸੇ ਰੂਪ ਵਿਚ ਇਸ ਵੇਲੇ ਸਾਹਮਣੇ ਆ ਰਹੀ ਹੈ। ਸੋ, ਸਪੀਕਰ ਸਾਹਿਬ, ਪੰਜਾਬ ਦੀ ਧਰਤੀ ਬੇਸੀਕਲੀ ਉਹ ਗੁਰੂਆਂ, ਪੀਰਾਂ ਦੀ ਧਰਤੀ ਹੈ।

**ਬ.ਕ./ਬ.ਸ./1.4.22/11.35**

ਜਿਸ ਨੇ ਆਪਣੇ ਆਪ ਨੂੰ ਇਸ ਤਰੀਕੇ ਨਾਲ ਸੰਭਾਲਿਆ ਹੋਇਆ ਹੈ ਜਿਸ ਨਾਲ ਪੰਜਾਬ ਨੇ ਹਮੇਸ਼ਾ ਹੀ ਇਕ ਬੜਾ ਗੌਰਵਮਈ ਇਤਿਹਾਸ ਲਿਖਿਆ ਹੈ। ਕਹਿਣ ਦਾ ਮਤਲਬ ਜਦੋਂ ਜਦੋਂ ਵੀ ਦੇਸ਼ ਤੇ ਭੀੜ ਪਈ ਹੈ ਤਾਂ 80% ਤੋਂ ਵੱਧ ਜੇਕਰ ਕਿਸੇ ਨੇ ਕੁਰਬਾਨੀਆਂ ਦਿੱਤੀਆਂ ਹਨ ਤਾਂ ਉਹ ਪੰਜਾਬੀਆਂ ਦੇ ਹਿੱਸੇ ਆਈਆਂ ਹਨ। ਜਿੱਥੇ ਵੀ ਦੇਸ਼ ਨੂੰ ਲੋੜ ਪਈ ਹੈ ਅਤੇ ਔਖਾ ਟਾਈਮ ਆਇਆ ਹੈ ਤਾਂ ਹਮੇਸ਼ਾ ਹੀ ਪੰਜਾਬੀਆਂ ਨੇ ਇਕੱਠੇ ਹੋ ਉਸ ਦਾ ਟਾਕਰਾ ਕੀਤਾ ਹੈ ਬੇਸ਼ੱਕ ਉਨ੍ਹਾਂ ਵਿੱਚ ਕੋਈ ਆਪਸੀ ਭੇਦ-ਭਾਵ ਹੋਣ ਪਰ ਦੇਸ਼ ਨੂੰ ਬਚਾਉਣ ਲਈ ਹਮੇਸ਼ਾ ਇਕੱਠੇ ਹੋਏ ਹਨ। ਇਹੀ ਗੱਲ ਸਾਡੇ ਗੁਰੂ ਸਾਹਿਬਾਨ ਫੁਰਮਾਉਂਦੇ ਹਨ :

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥*

ਮੈਨੂੰ ਸੱਚਮੁੱਚ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਪੰਜਾਬ ਪ੍ਰਤੀ ਇਹੋ ਜਿਹਾ ਵਤੀਰਾ ਕਿਉਂ ਰੱਖਿਆ ਜਾ ਰਿਹਾ ਹੈ? ਜੇਕਰ ਮੈਂ ਗੱਲ ਕਰਾਂ ਤਾਂ ਰਵਾਇਤੀ ਪਾਰਟੀਆਂ ਦੇ ਬਹਤ ਸਾਰੇ ਨੁਮਾਇੰਦੇ, ਬਹੁਤ ਸਾਰੇ ਸਾਥੀ ਬੈਠੇ ਹਨ। ਸਾਹਮਣੇ ਖੱਬੇ ਪਾਸੇ ਕਾਂਗਰਸ ਪਾਰਟੀ ਦੇ ਨੁਮਾਇੰਦੇ, ਸੱਜੇ ਪਾਸੇ ਅਕਾਲੀ ਦਲ ਅਤੇ ਬਾਕੀ ਪਾਰਟੀਆਂ ਦੇ ਨੁਮਾਇੰਦੇ ਬੈਠੇ ਹਨ, ਜਿਨ੍ਹਾਂ ਨੂੰ ਪੰਜਾਬ ਦੇ ਲੋਕਾਂ ਨੇ ਟਾਈਮ ਟਾਈਮ ਤੇ ਸੱਤਾ ਵਿੱਚ

ਬਿਠਾਇਆ। ਇੰਨਾ ਕੁ ਮਾਣ ਬਖਸ਼ਿਆ ਅਤੇ ਵਾਰੀ ਵਾਰੀ ਸਿਰ ਬਖਸ਼ਿਆ। ਉਹ ਸਾਥੀ ਵੀ ਬੈਠੇ ਹਨ, ਜਿਹੜੇ ਸਮੇਂ ਸਮੇਂ ਤੇ ਕੇਂਦਰ ਸਰਕਾਰ ਨਾਲ ਭਾਈਵਾਲ ਰਹੇ ਹਨ। ਮੈਂ ਇਕ ਗੱਲ ਕਹਾਂਗੀ, ਗੁੱਸਾ ਨਾ ਕਰਨਾ ਇਕ ਗੱਲ ਦਾ ਅਫਸੋਸ ਹੈ ਕਿ ਜਦੋਂ ਵੀ ਕੋਈ ਇਲੈਕਸ਼ਨ ਆਉਂਦੀ ਹੈ ਜਾਂ ਇਲੈਕਸ਼ਨ ਮੋਡ ਆਉਂਦਾ ਹੈ ਤਾਂ ਉਸ ਵੇਲੇ ਸਾਰੀਆਂ ਰਵਾਇਤੀ ਪਾਰਟੀਆਂ ਇਸ ਗੱਲ ਨੂੰ ਲੈ ਕੇ ਤੁਰਦੀਆਂ ਹਨ ਕਿ ਪੰਜਾਬ ਦੇ ਹੱਕ ਪੰਜਾਬ ਨੂੰ ਦਿੱਤੇ ਜਾਣਗੇ ਅਤੇ ਅਸੀਂ ਪੰਜਾਬ ਦੇ ਹੱਕ ਪੰਜਾਬ ਨੂੰ ਲੈ ਕੇ ਦੇਵਾਂਗੇ।

**ਮਾਨਯੋਗ ਸਪੀਕਰ** : ਬੀਬਾ ਜੀ, ਕਨਕਲੂਡ ਕਰ ਦਿਓ।

**ਪ੍ਰੋਫੈਸਰ ਬਲਜਿੰਦਰ ਕੌਰ** : ਸਪੀਕਰ ਸਾਹਿਬ, ਇੰਨਾ ਸਮਾਂ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਦਿੱਤਾ ਪਰ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਇੰਨੇ ਸਾਲਾਂ ਬਾਅਦ ਵੀ ਅਸੀਂ ਉਸੇ ਲੀਹ ਤੇ ਆ ਕੇ ਖੜ੍ਹ ਗਏ ਹਾਂ ਜਿਥੋਂ ਰਵਾਇਤੀ ਪਾਰਟੀਆਂ ਲਗਾਤਾਰ ਸੰਘਰਸ਼ ਕਰਦੀਆਂ ਆ ਰਹੀਆਂ ਹਨ, ਅੱਜ ਇੱਥੇ ਇਹ ਸਵਾਲ ਖੜ੍ਹਾ ਹੁੰਦਾ ਹੈ। ਮੈਂ ਸਾਡੇ ਮਾਨਯੋਗ ਭਗਵੰਤ ਮਾਨ ਜੀ, ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੂੰ ਸੱਚਮੁੱਚ ਪੰਜਾਬ ਨਾਲ ਦਰਦ ਜਾਗਿਆ, ਲਗਾਅ ਹੋਇਆ ਅਤੇ ਅਹਿਸਾਸ ਹੋਇਆ ਜਿਸ ਕਾਰਨ ਅਸੀਂ ਅੱਜ ਇਸ ਹਾਊਸ ਵਿੱਚ ਇਸ ਸਪੈਸ਼ਲ ਸੈਸ਼ਨ ਵਾਸਤੇ ਇਕੱਠੇ ਹੋਏ ਹਾਂ। ਸਪੀਕਰ ਸਾਹਿਬ, ਆਮ ਆਦਮੀ ਪਾਰਟੀ ਉਹ ਪਾਰਟੀ ਹੈ, ਜਿਹੜੀ ਸ਼ਹੀਦ ਭਗਤ ਸਿੰਘ ਦੀ ਸੋਚ ਤੇ ਪਹਿਰਾ ਦਿੰਦੀ ਹੈ। ਸ਼ਹੀਦ ਭਗਤ ਸਿੰਘ, ਜਿਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਇਸ ਦੇਸ਼ ਨੂੰ ਗੁਲਾਮੀ ਦੀਆਂ ਜੰਜੀਰਾਂ ਤੋਂ ਅਜ਼ਾਦ ਕਰਾਉਣ ਵਿੱਚ ਰਿਹਾ ਹੈ। ਸ਼ਹੀਦ ਭਗਤ ਸਿੰਘ, ਜੋ ਆਪਣੀ ਜ਼ਿੰਦਗੀ ਦੇ ਸਾਰੇ ਐਸ਼ੋ-ਅਰਾਮ ਤਿਆਗ ਕੇ ਸਿਰਫ ਤੇ ਸਿਰਫ ਦੇਸ਼ ਨੂੰ ਸਮਰਪਿਤ ਹੋ ਕੇ ਤੁਰੇ ਅਤੇ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਆਮ ਆਦਮੀ ਪਾਰਟੀ, ਸਾਡੀ ਸਰਕਾਰ ਜੇਕਰ ਕਿਸੇ ਨੂੰ ਪ੍ਰੇਰਣਾ ਸ੍ਰੋਤ ਮੰਨ ਕੇ ਤੁਰੀ ਹੈ ਤਾਂ ਉਹ ਸ਼ਹੀਦ ਭਗਤ ਸਿੰਘ ਹੈ। ਸਪੀਕਰ ਸਾਹਿਬ, ਅੱਜ ਇਸ ਹਾਊਸ ਦੇ ਜ਼ਰੀਏ ਮੈਂ ਇੰਨੀ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਚੰਡੀਗੜ੍ਹ ਵਿੱਚ ਪੰਜਾਬੀ ਨੂੰ ਸੱਚਮੁੱਚ ਵਿੱਚ ਮਾਂ ਬੋਲੀ ਦਾ ਹੱਕ ਮਿਲਣਾ ਚਾਹੀਦਾ ਹੈ।(ਥੰਪਿੰਗ)

**ਮਾਨਯੋਗ ਸਪੀਕਰ** : ਕਨਕਲੂਡ ਕਰੋ ਜੀ।

**kk BS 1.04.2022 11.40**

ਜਦੋਂ ਮਾਂ-ਬੋਲੀ ਨੂੰ ਦਫ਼ਤਰਾਂ ਦੇ ਵਿੱਚ ਇਗਨੋਰ ਕੀਤਾ ਜਾਂਦਾ ਹੈ ਤਾਂ ਉਸ ਗੱਲ ਦਾ ਦੁਖ ਬੜਾ ਹੁੰਦਾ ਹੈ, ਉਸ ਦਾ ਬੜਾ ਅਫਸੋਸ ਹੁੰਦਾ ਹੈ ਕਿਉਂਕਿ ਜਿੱਥੇ ਜਾ ਕੇ ਸਾਡੀ ਪੰਜਾਬੀ ਮਾਂ-ਬੋਲੀ ਦੇ ਨਾਲ ਇੱਕ ਇਹੋ ਜਿਹਾ ਵਤੀਰਾ ਕੀਤਾ ਜਾਂਦਾ ਹੈ । ਸਪੀਕਰ ਸਾਹਿਬ, ਕਿਉਂਕਿ ਚੰਡੀਗੜ੍ਹ ਦੀ ਸਥਾਪਨਾ ਪੰਜਾਬ ਦੇ ਪਿੰਡਾਂ ਤੇ ਹੋਈ ਹੈ, ਮੇਰੇ ਖਿਆਲ ਵਿੱਚ ਸਾਨੂੰ ਸਾਡੀ ਮਾਂ-ਬੋਲੀ, ਸਾਡੀ ਪੰਜਾਬੀ ਬੋਲੀ ਜਿਸਨੇ ਸਾਨੂੰ ਜਿਉਂਦੇ ਰੱਖਿਆ ਹੈ ਤਾਂ

ਉਸ ਨੂੰ ਜਿਉਂਦੇ ਰੱਖਣਾ ਸਾਡਾ ਸਾਰਿਆਂ ਦਾ ਫਰਜ਼ ਹੈ। ਸੋ, ਸਪੀਕਰ ਸਾਹਿਬ, ਚੰਡੀਗੜ੍ਹ ਪ੍ਰਸ਼ਾਸਨ ਵਿੱਚ ਪੰਜਾਬ ਦਾ 60% ਹੱਕ ਬਣਦਾ ਹੈ।

**ਮਾਨਯੋਗ ਸਪੀਕਰ:** ਬੀਬਾ ਜੀ, ਕਨਕਲੂਡ ਕਰੋ। ਸਾਰੇ ਮੈਂਬਰਾਂ ਨੂੰ ਸਮਾਂ ਦੇਣਾ ਹੈ।

**ਪ੍ਰੋਫੈਸਰ ਬਲਜਿੰਦਰ ਕੌਰ:** ਸਿਰਫ ਇੱਕ ਮਿੰਟ ਦੇ ਦਿਉ ਜੀ। ਇੱਕ ਮਿੰਟ ਵਿੱਚ ਵਾਈਂਡ-ਅੱਪ ਕਰਨ ਲੱਗੀ ਹਾਂ ਜੀ। ਸੋ, ਜਿਥੋਂ ਤੱਕ ਬਿਜਲੀ ਦੀ ਗੱਲ ਆਉਂਦੀ ਹੈ, ਕਿਉਂਕਿ ਪੰਜਾਬ ਉਹ ਸਟੇਟ ਹੋਵੇ ਜਿਹੜਾ ਬਿਜਲੀ ਖੁਦ ਪੈਦਾ ਕਰਦਾ ਹੋਵੇ ਤੇ ਅਫਸੋਸ ਕਿ ਕੇਂਦਰ ਸਰਕਾਰ ਉਸ ਨੂੰ ਡਿਸਟ੍ਰਿਬਿਊਟ ਕਰਦਾ ਹੋਵੇ। ਕੀ ਕੇਂਦਰ ਸਰਕਾਰ, ਬੀ.ਜੇ.ਪੀ. ਸਰਕਾਰ ਦਾ ਸੱਚਮੁੱਚ ਹੀ ਬਾਕੀ ਸਟੇਟਸ ਪ੍ਰਤੀ ਵੀ ਇਹੋ ਹੀ ਵਤੀਰਾ ਹੈ? ਜੇ ਮੈਂ ਗੱਲ ਕਰਾਂ, ਭਾਵੇਂ ਉਹ ਰਾਜਸਥਾਨ ਹੈ, ਜਿਹੜਾ ਮਾਰਬਲ ਪੈਦਾ ਕਰਦਾ ਹੋਵੇ, ਭਾਵੇਂ ਉਹ ਬਿਹਾਰ ਤੇ ਝਾਰਖੰਡ ਹਨ, ਜੋ ਕੋਲ ਪੈਦਾ ਕਰਦੇ ਹਨ, ਸੋ, ਕਿਤੇ ਨਾ ਕਿਤੇ ਇਹ ਸਹਿਣ ਕਰਨਾ ਬੜਾ ਔਖਾ ਹੈ ਜਿਹੜਾ ਵਤੀਰਾ ਇਸ ਵੇਲੇ ਕੇਂਦਰ ਸਰਕਾਰ ਨੇ ਪੰਜਾਬ ਪ੍ਰਤੀ ਅਪਣਾਇਆ ਹੋਇਆ ਹੈ।

ਸੋ, ਮੈਂ ਇਸ ਹਾਊਸ ਦੇ ਜ਼ਰੀਏ ਬੀ.ਜੇ.ਪੀ. ਪਾਰਟੀ ਨੂੰ ਇੱਕ ਤਰ੍ਹਾਂ ਦੀ ਚਿਤਾਵਨੀ ਤੇ ਦੇਸ਼-ਵਾਸੀਆਂ ਦੀ ਜ਼ਮੀਰ ਨੂੰ ਜਗਾ ਕੇ ਇੱਕ ਗੱਲ ਕਹਿ ਕੇ ਸਮਾਪਤ ਕਰਾਂਗੀ, ਮੈਨੂੰ ਸ਼ਾਇਰ ਕਸ਼ਮੀਰ ਕਾਦਰ ਦੀਆਂ ਸਤਰਾਂ ਯਾਦ ਆਉਂਦੀਆਂ ਹਨ, ਉਹ ਲਿਖਦੇ ਹਨ:

"ਮਹਿਕ ਨੂੰ ਤਰਸੋਂਗੇ ਦੇਸ਼ ਵਾਸੀਓ, ਫੁੱਲ ਜੇ ਪੰਜਾਬ ਦਾ ਮੁਰਝਾ ਗਿਆ।"

ਸੋ, ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਆਪਣੀ ਗੱਲ ਕਹਿ ਕੇ ਮੈਂ ਬਹੁਤ-ਬਹੁਤ ਧੰਨਵਾਦ ਕਰਦੀ ਹਾਂ। Thank you so much ji. (Thumping)

**ਮਾਨਯੋਗ ਸਪੀਕਰ:** ਧੰਨਵਾਦ, ਬੀਬਾ ਜੀ। ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ਜੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਫਤਿਹਗੜ੍ਹ ਚੂੜੀਆਂ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਰਿਣੀ ਹਾਂ। ਤੁਸੀਂ ਮੈਨੂੰ ਅੱਜ ਬੜੇ ਸੈਂਸੇਟਿਵ ਮਸਲੇ ਤੇ ਬੋਲਣ ਦਾ ਸਮਾਂ ਦਿੱਤਾ ਹੈ। ਜਿਹੜਾ ਚੰਡੀਗੜ੍ਹ ਦਾ ਇਸ਼ੂ ਉੱਠਿਆ ਹੋਇਆ ਹੈ, ਇਸ ਦੇ ਪਿੱਛੇ ਬੜੀ ਡੂੰਘੀ ਸੋਚ ਹੈ। ਬੀ.ਜੇ.ਪੀ. ਸਰਕਾਰ ਨੇ ਥੋੜ੍ਹਾ ਜਿਹਾ ਇੱਕ ਕੰਮ ਸ਼ੁਰੂ ਕਰਕੇ ਸਾਡੇ ਸਾਰੇ ਪੰਜਾਬੀਆਂ ਦਾ ਮਾਨਸਿਕ ਪੱਧਰ ਚੈੱਕ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਇਹ ਕਿੱਥੇ ਕੁ ਜਾ ਕੇ ਖਲੋਂਦੇ ਹਨ। ਇਹ ਇਸ ਗੱਲ ਨੂੰ ਕਿੰਨਾ ਕੁ ਸੀਰੀਅਸਲੀ ਲੈਂਦੇ ਹਨ। ਅੱਜ ਸਾਡੇ ਸਾਰੇ ਪੰਜਾਬੀਆਂ ਦਾ ਇਮਤਿਹਾਨ ਹੈ। ਇਹ ਇਕੱਲੇ ਆਮ ਆਦਮੀ ਪਾਰਟੀ, ਅਕਾਲੀਆਂ ਜਾਂ ਕਾਂਗਰਸ ਦਾ ਹੀ ਨਹੀਂ, ਸਗੋਂ ਸਾਰੇ ਪੰਜਾਬੀਆਂ ਲਈ ਇਮਤਿਹਾਨ ਹੈ, ਜਿਸ ਵਾਸਤੇ ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਤੁਰਨਾ ਪਵੇਗਾ। ਚੰਡੀਗੜ੍ਹ ਪੰਜਾਬ ਦੇ ਪਿੰਡਾਂ ਨੂੰ ਉਜਾੜ ਕੇ ਬਣਿਆ ਹੈ। ਜਿਵੇਂ ਪ੍ਰਿੰਸੀਪਲ ਬੁੱਧ ਰਾਮ ਜੀ ਨੇ ਵੀ ਆਖਿਆ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੀ ਹੋਣਾ ਚਾਹੀਦਾ ਸੀ ਪਰ ਦਿੱਲੀ ਦੀਆਂ ਸਰਕਾਰਾਂ ਦੁਆਰਾ, ਭਾਵੇਂ ਉਹ ਕਾਂਗਰਸ ਦੀ ਸੀ, ਭਾਵੇਂ ਜਨਤਾ ਪਾਰਟੀ ਦੀ ਸੀ, ਭਾਵੇਂ ਉਹ ਬੀ.ਜੇ.ਪੀ. ਦੀ ਸੀ, ਪੂਰੇ ਪੰਜਾਬ

ਨਾਲ ਧੱਕੇ ਹੁੰਦੇ ਰਹੇ ਹਨ। ਇਹ ਬਦਕਿਸਮਤੀ ਦੀ ਗੱਲ ਹੈ, ਇਸ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ ਕਿ ਦਿੱਲੀ ਦੀਆਂ ਸਰਕਾਰਾਂ ਨੇ ਪੰਜਾਬ ਨਾਲ ਤੇ ਪੰਜਾਬੀਆਂ ਨਾਲ ਵਿਤਕਰਾ ਕੀਤਾ ਹੈ। ਦੇਖੋ, ਪ੍ਰਿੰਸੀਪਲ ਬੁੱਧ ਰਾਮ ਜੀ ਨੇ 1976 ਦੇ ਅਵਾਰਡ ਦੀ ਗੱਲ ਕੀਤੀ ਹੈ, ਪਾਣੀਆਂ ਦੀ ਗੱਲ ਕੀਤੀ ਹੈ। ਪ੍ਰਿੰਸੀਪਲ ਬੁੱਧ ਰਾਮ ਜੀ, ਗਿਆਨੀ ਜ਼ੈਲ ਸਿੰਘ ਜੀ ਪਹਿਲੇ ਚੀਫ਼ ਮਨਿਸਟਰ ਸਨ, ਜਿਨ੍ਹਾਂ ਨੇ ਉਸ ਦੇ ਖਿਲਾਫ ਚਿੱਠੀ ਲਿਖੀ ਅਤੇ ਇਤਰਾਜ਼ ਕੀਤਾ ਕਿ ਇਹ ਅਵਾਰਡ ਗਲਤ ਹੈ। ਅਸੀਂ ਉਸ ਤੋਂ ਮੁਨਕਰ ਨਹੀਂ ਹੋ ਸਕਦੇ ਪਰ ਅੱਜ ਹਿਸਟਰੀ ਵੱਲ ਜਾਣ ਦੀ ਲੋੜ ਨਹੀਂ ਕਿ ਕਿਸ ਨੇ ਤਿਆਗ ਕੀਤਾ ਤੇ ਕਿਸ ਨੇ ਨਹੀਂ ਕੀਤਾ। ਅੱਜ ਲੋੜ ਹੈ, ਇੱਥੇ ਪਹੁੰਚ ਕੇ ਇਹ ਦੇਖਣ ਦੀ ਲੋੜ ਹੈ, ਜਿਵੇਂ ਕਿ ਪੰਜਾਬੀ ਦੀ ਕਹਾਵਤ ਹੈ ਕਿ ਸਹਿਆ ਤਾਂ ਲੰਘ ਗਿਆ, ਕਿਤੇ ਪਹਿਆ ਨਾ ਪੈ ਜਾਵੇ।

ਸਪੀਕਰ ਸਾਹਿਬ, ਸਾਰੀਆਂ ਗੱਲਾਂ ਬਹੁਤ ਹੋ ਚੁੱਕੀਆਂ ਹਨ। ਜਿਹੜਾ ਆਉਣ ਵਾਲਾ ਸਮਾਂ ਹੈ, ਹੁਣ ਉਸ ਬਾਰੇ ਸੋਚੀਏ। ਚੰਡੀਗੜ੍ਹ ਦੀ ਗੱਲ ਮੁੱਕੀ, ਡੈਮਾਂ ਦੀ ਗੱਲ ਚੱਲ ਪਈ ਤੇ ਹੁਣ ਡਰ ਲਗਦਾ ਹੈ ਕਿ ਪਾਣੀਆਂ ਦੀ ਗੱਲ ਤੁਰ ਪੈਣੀ ਹੈ। ਪੰਜਾਬ ਤੋਂ ਪਾਣੀ ਖੋਹਣ ਦੀ ਗੱਲ ਤੁਰ ਪੈਣੀ ਹੈ। ਉਸ ਵੇਲੇ ਸਭ ਤੋਂ ਵੱਡਾ ਇਮਤਿਹਾਨ ਤੁਹਾਡਾ ਹੋਣਾ ਹੈ ਕਿਉਂਕਿ ਦਿੱਲੀ ਦੀ ਸਰਕਾਰ ਨੇ ਜਿਹੜਾ ਸੁਪਰੀਮ ਕੋਰਟ ਵਿੱਚ ਐਫੀਡੈਵਿਟ ਦਿੱਤਾ ਹੈ, ਉਸ ਦੀ ਸਿਪਿਰਟ ਕੁਝ ਹੋਰ ਹੈ, ਉਹ ਕੁਝ ਹੋਰ ਕਹਿੰਦਾ ਹੈ। ਅੱਜ ਤੁਹਾਡਾ ਇਮਤਿਹਾਨ ਹੋਣਾ ਹੈ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਕਿ ਤੁਸੀਂ ਦਿੱਲੀ ਦੀ ਸਰਕਾਰ ਨਾਲ, ਆਪਣੇ ਸੁਪਰੀਮੋ ਨਾਲ ਖਲੋਂਦੇ ਹੋ ਜਾਂ ਪੰਜਾਬੀਆਂ ਦੇ ਪਾਣੀਆਂ ਨਾਲ ਖਲੋਂਦੇ ਹੋ? ਇਹ ਦੇਖਣ ਵਾਲੀ ਗੱਲ ਹੋਣੀ ਹੈ। ਫਸਟ ਅਪ੍ਰੈਲ ਫੂਲ ਵਾਲੀ ਜਿਹੜੀ ਗੱਲ

**01.04.2022/11.45/ਹ.ਸ./ਰ.ਕ./**

First April Fool ਵਾਲੀ ਗੱਲ ਪ੍ਰਤਾਪ ਬਾਜਵਾ ਜੀ ਨੇ ਕੀਤੀ ਹੈ ਕਿਤੇ ਉਹ ਰੈਜ਼ੋਲਿਊਸ਼ਨ ਨੂੰ ਫੂਲ ਨਾ ਬਣਾ ਕੇ ਰੱਖ ਦੇਣ। ਪੰਜਾਬੀਆਂ ਨੂੰ ਫੂਲ ਨਾ ਬਣਾ ਦੇਣ। ਇਸ ਗੱਲ ਦਾ ਧਿਆਨ ਰੱਖਿਓ। ਪੰਜਾਬ ਦੇ ਲੋਕਾਂ ਨੇ ਤੁਹਾਨੂੰ ਵੱਡਾ ਫਤਵਾ ਦਿੱਤਾ ਹੈ, ਤੁਸੀਂ ਅੱਗੇ ਲੱਗਣਾ ਹੈ ਕਿ ਕਿਸ ਤਰ੍ਹਾਂ ਦੀ ਐਜੀਟੇਸ਼ਨ ਕਰਨੀ ਹੈ ਪਰ ਇਕ ਗੱਲ ਯਾਦ ਰੱਖਿਓ ਕਿ ਪੰਜਾਬ ਦੇ ਲੋਕਾਂ ਨੇ ਬੜੀਆਂ ਐਜੀਟੇਸ਼ਨਾਂ ਅਤੇ ਕੁਰਬਾਨੀਆਂ ਦੇ ਕੇ ਵੇਖ ਲਈਆਂ। ਅੱਜ ਵੇਲਾ ਸਾਡੇ 117 ਮੈਂਬਰਾਂ ਦੇ ਅੱਗੇ ਹੋ ਕੇ ਲੱਗਣ ਦਾ ਹੈ। ਸੀ.ਐਮ. ਸਾਹਿਬ ਜਿਹੜਾ ਵੀ ਰਾਹ ਦੱਸਣਗੇ, ਅਸੀਂ ਉਸ ਤੇ ਤੁਰਾਂਗੇ। ਦਿੱਲੀ ਜਾ ਕੇ ਐਜੀਟੇਸ਼ਨ ਕਰਨੀ ਹੈ, ਪ੍ਰਧਾਨ ਮੰਤਰੀ ਕੋਲ ਜਾਣਾ ਹੈ, ਗ੍ਰਹਿ ਮੰਤਰੀ ਕੋਲ ਜਾਣਾ ਹੈ, ਅਸੀਂ ਨਾਲ ਜਾਵਾਂਗੇ। ਮੈਂ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਆਲ ਪਾਰਟੀ ਮੀਟਿੰਗ ਸੱਦੀ ਜਾਵੇ ਅਤੇ ਉਸ ਵਿਚ ਸਾਰਿਆਂ ਦਾ ਸਾਥ ਲੈ ਕੇ ਇਸ ਗੱਲ ਨੂੰ ਅੱਗੇ ਤੋਰਿਆ ਜਾਵੇ ਕਿਉਂਕਿ ਮੈਂਡੇਟ ਤੁਹਾਡੇ ਕੋਲ ਹੈ। ਸੋ, ਸੀ.ਐਮ. ਸਾਹਿਬ ਨੂੰ ਅਸੀਂ ਬੇਨਤੀ ਕਰਦੇ ਹਾਂ ਕਿ ਤੁਸੀਂ ਰੂਪ ਰੇਖਾ ਖਿੱਚੋ, ਕੀ ਕਰਨਾ ਹੈ,

ਕਦੋਂ ਕਰਨਾ ਹੈ। ਅਸੀਂ ਸਾਰੇ ਜਿੰਨੇ ਵੀ ਵੀਰ ਇੱਧਰ ਬੈਠੇ ਹਨ, ਤੁਹਾਡੇ ਨਾਲ ਤੁਰਾਂਗੇ। ਇਕ ਰੈਜ਼ੋਲਿਊਸ਼ਨ ਵਿਚ ਲਫਜ਼ ਹੈ I Recommend ਮੇਰਾ ਖਿਆਲ ਹੈ ਕਿ ਰਿਕਮੈਂਡ ਨਹੀਂ ਇਹ ਲਫਜ਼ Direct ਹੋਣਾ ਚਾਹੀਦਾ ਹੈ। Recommended to the State Government , it should be Direct to the State Government. ਰਿਕਮੈਂਡੇਸ਼ਨਾਂ ਬਹੁਤ ਹੋ ਚੁੱਕੀਆਂ, ਰੈਜ਼ੋਲਿਊਸ਼ਨ ਬਹੁਤ ਹੋ ਚੁੱਕੇ। ਸੋ, ਤੁਸੀਂ ਲੀਗਲ ਲੜਾਈ ਲੜਨੀ ਹੈ ਜਾਂ ਕਿਸੇ ਹੋਰ ਤਰੀਕੇ ਨਾਲ ਲੜਨੀ ਹੈ ਇਹ ਤੁਹਾਡਾ ਫੈਸਲਾ ਹੈ। ਅਸੀਂ ਤੁਹਾਡੇ ਨਾਲ ਚੱਲਾਂਗੇ। ਸੋ, ਮੈਂ ਇਸ ਰੈਜ਼ੋਲਿਊਸ਼ਨ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਯਕੀਨ ਦਿਵਾਉਂਦਾ ਹਾਂ ਕਿ ਜਿਸ ਤਰ੍ਹਾਂ ਦੀ ਵੀ ਲੜਾਈ ਲੜਨੀ ਪਵੇ, ਅਸੀਂ ਤੁਹਾਡੇ ਨਾਲ ਡੱਟ ਕੇ ਖੜਾਂਗੇ। ਤੁਸੀਂ ਤਕੜੇ ਹੋ ਕੇ ਅੱਗੇ ਲੱਗੋ। ਪੰਜਾਬੀ ਸਾਨੂੰ ਵੇਖ ਰਹੇ ਹਨ। ਦੁਨੀਆ ਸਾਨੂੰ ਵੇਖ ਰਹੀ ਹੈ। ਲੜਾਈ ਦਿਨ-ਬ-ਦਿਨ ਸਖਤ ਹੁੰਦੀ ਜਾਣੀ ਹੈ ਅਤੇ ਅਖੀਰ ਜਾ ਕੇ ਇਹ ਲੜਾਈ ਐਸ.ਵਾਈ.ਐਲ., ਪਾਣੀਆਂ ਦੇ ਮੁੱਦੇ ਤੇ ਜਾ ਕੇ ਖੜ੍ਹਨੀ ਹੈ। ਇਹ ਤੁਸੀਂ ਸੋਚ ਵਿਚਾਰ ਲੈਣਾ ।ਧੰਨਵਾਦ ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸ਼੍ਰੀ ਅਮਨ ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਅੱਜ ਬਹੁਤ ਅਹਿਮ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਜੋ ਲੀਡਰ ਆਫ ਦਿ ਹਾਊਸ ਨੇ ਮਤਾ ਲਿਆਉਂਦਾ ਹੈ, ਮੈਂ ਉਸ ਮਤੇ ਦੀ ਪ੍ਰੋੜ੍ਹਤਾ ਕਰਨ ਲਈ ਅਤੇ ਕੇਂਦਰ ਸਰਕਾਰ ਵੱਲੋਂ ਪੰਜਾਬ ਦੇ ਹੱਕਾਂ ਤੇ ਜੋ ਡਾਕਾ ਮਾਰਿਆ ਜਾ ਰਿਹਾ ਹੈ, ਉਸ ਦਾ ਵਿਰੋਧ ਕਰਨ ਲਈ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਮੇਰੇ ਤੋਂ ਪਹਿਲਾਂ ਸਾਰੇ ਹੀ ਸਤਿਕਾਰਯੋਗ ਮੈਂਬਰਾਂ ਨੇ ਮਤੇ ਦੀ ਪ੍ਰੋੜ੍ਹਤਾ ਵਿਚ ਬੜੀਆਂ ਵਧੀਆ ਗੱਲਾਂ ਕੀਤੀਆਂ ਹਨ। ਮੈਂ ਉਨ੍ਹਾਂ ਸਾਰਿਆਂ ਦੀ ਪ੍ਰੋੜ੍ਹਤਾ ਕਰਦਾ ਹੋਇਆ ਇਹੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਜਿਸ ਨੇ ਪਹਿਲੇ ਦਿਨੋ, ਚਾਹੇ ਦੇਸ਼ ਦੀ ਅਜ਼ਾਦੀ ਦੀ ਲੜਾਈ ਹੋਵੇ, ਚਾਹੇ ਭੁੱਖੇ ਦੇਸ਼ ਦਾ ਢਿੱਡ ਭਰਨ ਦੀ ਗੱਲ ਹੋਵੇ, ਚਾਹੇ ਅਤਿਵਾਦ ਨਾਲ ਲੜਨ ਦੀ ਗੱਲ ਹੋਵੇ। ਐਨੀਆਂ ਲੜਾਈਆਂ ਲੜਨ ਤੋਂ ਬਾਅਦ ਵੀ ਪੰਜਾਬ ਨਾਲ ਧੱਕਾ ਹੋ ਰਿਹਾ ਹੈ। 2014 ਵਿਚ ਜਦੋਂ ਸ਼੍ਰੀ ਨਰੇਦੰਰ ਮੋਦੀ ਜੀ ਪ੍ਰਧਾਨ ਮੰਤਰੀ ਬਣੇ, ਉਸ ਤੋਂ ਪਹਿਲਾਂ ਬਤੌਰ ਗੁਜਰਾਤ ਦੇ ਮੁੱਖ ਮੰਤਰੀ ਉਹ ਫੈਡਰਲਿਜ਼ਮ ਬਾਰੇ ਬੜੇ ਪ੍ਰੋਮੀਨੈਂਟਲੀ ਗੱਲ ਕਰਦੇ ਹੁੰਦੇ ਸੀ ਕਿ ਕੇਂਦਰ ਸਰਕਾਰ ਅਤੇ ਰਾਜਾਂ ਦੀਆਂ ਸਰਕਾਰਾਂ They should work in tandem, they should work as elder and younger brother. ਪਰ ਜਦੋਂ ਦੀ ਬੀ.ਜੇ.ਪੀ. ਦੀ ਸਰਕਾਰ ਕੇਂਦਰ ਵਿਚ ਆਈ ਹੈ, ਗੱਲਾਂ ਬਾਤਾਂ ਤੇ ਤੌਰ ਤਰੀਕੇ ਸਾਰਾ ਕੁੱਝ ਬਦਲ ਗਿਆ। ਅੱਜ ਜਿਹੜੀ ਸਟੇਟ ਵਿਚ ਉਨ੍ਹਾਂ ਦੀ ਸਰਕਾਰ ਨਹੀਂ ਹੁੰਦੀ, ਉਸ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਜਾਂਦਾ ਹੈ, ਧੱਕੇ ਕੀਤੇ ਜਾਂਦੇ ਹਨ। ਦਿੱਲੀ ਦੇ ਮੁੱਖ ਮੰਤਰੀ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਦੀ ਪਾਪੁਲੈਰਿਟੀ ਨੂੰ ਦੇਖਦੇ ਹੋਏ, ਉਨ੍ਹਾਂ ਤੇ ਦੋ ਦਿਨ ਪਹਿਲਾਂ ਹਮਲਾ ਹੋਇਆ। ਤਿੰਨ ਦਿਨ

ਪਹਿਲਾਂ ਪੰਜਾਬ ਨੂੰ ਖਤਮ ਕਰਨ ਦੇ ਮਕਸਦ ਨਾਲ ਕੇਂਦਰ ਸਰਕਾਰ ਦੇ ਸਰਵਿਸ ਰੂਲਜ਼ ਚੰਡੀਗੜ੍ਹ ਤੇ ਅਪਲਾਈ ਕੀਤੇ ਗਏ ਹਨ, ਨੋਟੀਫਿਕੇਸ਼ਨ ਕੀਤੀ ਗਈ ਹੈ। ਮੈਂ ਸਮਝਦਾ ਹਾਂ ਕਿ ਉਹ ਕਿਸੇ ਵੀ ਸਟੇਟ ਨੂੰ ਉੱਠਦਾ ਦੇਖ ਹੀ ਨਹੀਂ ਸਕਦੇ। ਅੱਜ ਆਪਾਂ ਜਦੋਂ ਪੰਜਾਬ ਦੀ ਗੱਲ ਕਰਦੇ ਹਾਂ ਤਾਂ ਦੇਖਦੇ ਹਾਂ ਕਿ ਸਾਰੀ ਉਮਰ ਦੇਸ਼ ਦੀ ਲੜਾਈ ਲੜਨ ਤੋਂ ਬਾਅਦ ਵੀ ਪੰਜਾਬ ਨਾਲ ਮਤਰੇਈ ਮਾਂ ਵਾਲਾ ਸਲੂਕ ਹੋ ਰਿਹਾ ਹੈ। ਚਾਹੇ ਐਸ.ਵਾਈ.ਐਲ. ਵਾਲੀ ਗੱਲ ਕਰ ਲਈਏ।

**ਅ.ਕ/ਮ.ਸ/11.50/1.4.2022**

ਚਾਹੇ ਗੁਆਂਢੀ ਰਾਜਾਂ ਦੀ ਇੰਡਸਟਰੀ ਨੂੰ ਇੰਸੈਂਟਿਵ ਦੇ ਕੇ ਪੰਜਾਬ ਦੀ ਇੰਡਸਟਰੀ ਨੂੰ ਖਤਮ ਕਰਨ ਦੀ ਗੱਲ ਕਰ ਲਈਏ, ਚਾਹੇ ਸਮੇਂ ਸਮੇਂ ਸਿਰ ਜੀ.ਐਸ.ਟੀ. ਤੇ ਆਰ.ਡੀ.ਐਫ ਦਾ ਆਪਣਾ ਹੱਕ ਅਤੇ ਆਪਣਾ ਰਿਫੰਡ ਲੈਣ ਦੇ ਲਈ ਸਾਨੂੰ ਬਾਰ ਬਾਰ ਉਥੇ ਸੱਦਿਆ ਜਾਂਦਾ ਹੈ ਕਿ ਮੰਗਤੇ ਬਣ ਕੇ ਕਟੋਰਾ ਅੱਗੇ ਕਰੋ ਸਬੰਧੀ ਗੱਲ ਕਰ ਲਈਏ। ਚਾਹੇ ਤਿੰਨ ਖੇਤੀ ਕਾਨੂੰਨਾ ਦੇ ਜ਼ਰੀਏ ਪੰਜਾਬ ਨੂੰ ਖਤਮ ਕਰਨ ਦੀ ਗੱਲ ਕਰ ਲਈਏ, ਚਾਹੇ Electricity Amendment Act, 2020 ਦੀ ਗੱਲ ਕਰ ਲਈਏ, ਚਾਹੇ ਪੰਜਾਬ ਦੇ ਹੱਕਾਂ ਦੇ ਉਪਰ ਡਾਕਾ ਮਾਰਨ ਦੀ ਗੱਲ ਕਰ ਲਈਏ, ਚਾਹੇ ਬੀ.ਬੀ.ਐਮ.ਬੀ ਦੇ ਹੱਕਾਂ ਦੀ ਗੱਲ ਕਰ ਲਈਏ, ਚਾਹੇ ਸੈਂਟਰਲ ਫੋਰਸਿਜ਼ ਦਾ ਦਾਇਰਾ 15 ਤੋਂ 50 ਕਿਲੋਮੀਟਰ ਕਰਨ ਦੀ ਗੱਲ ਕਰ ਲਈਏ। ਹੁਣ ਇਹ Central Services Rules ਲੈ ਕੇ ਆ ਰਹੇ ਹਨ, ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਹਰੇਕ ਸਮੇਂ ਇਨ੍ਹਾਂ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਪੰਜਾਬ ਨੂੰ ਖਤਮ ਅਤੇ ਬਰਬਾਦ ਕਰ ਦਿੱਤਾ ਜਾਵੇ। ਇਹ ਜਿਹੜੇ Central Services Rules ਹਨ, ਇਸ ਬਾਰੇ ਕੇਂਦਰ ਸਰਕਾਰ ਅਤੇ ਬੀ.ਜੇ.ਪੀ. ਦੇ ਨੁਮਾਇੰਦੇ ਬੜਾ ਕਹਿੰਦੇ ਹਨ ਕਿ ਇਸ ਦੇ ਨਾਲ ਕੋਈ ਫਰਕ ਨਹੀਂ ਪੈਣਾ ਹੈ ਪਰ ਸਹੀ ਮਾਅਨਿਆਂ ਵਿੱਚ ਹੁਣ ਤੱਕ ਦੀਆਂ ਮਾੜੀਆਂ ਨੀਤੀਆਂ ਦੇ ਬਾਵਜੂਦ ਜਿਹੜਾ ਥੋੜਾ ਬਹੁਤ ਵੀ ਕਲੇਮ ਚੰਡੀਗੜ੍ਹ ਦੇ ਉਪਰ ਪੰਜਾਬ ਦਾ ਬਚਿਆ ਹੈ, ਇਸ ਦੇ ਨਾਲ ਉਹ ਵੀ ਖਤਮ ਹੋ ਜਾਣਾ ਹੈ, ਕਿਉਂਕਿ ਜਿਹੜੇ 60:40 ਦੀ ਰੇਸ਼ੋ ਹੁਣ ਹੈ, ਜਿਹੜੇ Central Services Rules ਹਨ ਉਸ ਦੇ ਵਿੱਚ percentage ਕੋਟੇ basis ਦਾ ਕੋਈ system ਹੀ ਨਹੀਂ ਹੈ, ਕੋਈ ਪ੍ਰਾਵਧਾਨ ਹੀ ਨਹੀਂ ਹੈ। ਇਸ ਵਿੱਚ ਨਾ ਹੀ ਕੋਈ assurance ਦਿੱਤੀ ਗਈ ਹੈ, ਨਾ ਹੀ ਕੋਈ commitment ਕੀਤੀ ਗਈ ਹੈ ਕਿ ਤੁਹਾਡਾ ਪਹਿਲਾਂ ਵਾਲਾ ਸਿਸਟਮ continue ਰਹੇਗਾ। ਉਸ ਤੋਂ ਬਾਅਦ ਜਦੋਂ ਬਾਹਰਲੇ ਰਾਜਾਂ ਦੇ ਇੰਪਲਾਈਜ਼ ਇਥੇ ਆ ਗਏ ਤਾਂ ਹੌਲੀ ਹੌਲੀ ਜਦੋਂ ਕਦੇ ਪੰਜਾਬ ਚੰਡੀਗੜ੍ਹ ਦੇ ਉਪਰ ਆਪਣਾ ਹੱਕ ਜਮਾਉਣ ਦੀ ਕੋਸ਼ਿਸ਼ ਕਰੇਗਾ, ਇਹੀ ਸਭ ਤੋਂ ਵੱਡੀ ਅੜਚਨ ਬਣ ਜਾਣੀ ਹੈ ਕਿਉਂਕਿ ਇੰਪਲਾਈਜ਼ ਤਾਂ ਇੱਥੋਂ ਦੇ ਹੋਣੇ ਹੀ ਨਹੀਂ। ਇਸ ਕਰਕੇ ਇਹ ਇੱਕ ਬੜੀ ਕੋਝੀ ਅਤੇ ਮਾੜੀ ਸੋਚ ਦੇ ਨਾਲ ਸਾਰੀ structural changes ਕੀਤੀਆਂ ਜਾ ਰਹੀਆਂ ਹਨ। ਜਦੋਂ ਸਾਰੀਆਂ structural changes ਹੋ ਜਾਣਗੀਆਂ ਤਾਂ ਪੰਜਾਬ ਦਾ ਜਿਹੜਾ ਚੰਡੀਗੜ੍ਹ ਦੇ ਉਪਰ ਜਿਹੜਾ ਮਾੜਾ ਮੋਟਾ ਕਲੇਮ ਜਿਹੜਾ ਹੁਣ ਰਹਿ ਗਿਆ ਤਕਰੀਬਨ 55-56 ਸਾਲ ਦੀ

reorganisation ਤੋਂ ਬਾਅਦ ਉਹ ਵੀ ਇਨ੍ਹਾਂ ਨੇ ਖਤਮ ਕਰ ਦੇਣਾ ਹੈ। ਮੇਰੇ ਤੋਂ ਪਹਿਲਾਂ ਮੇਰੇ ਸਾਰੇ ਹੀ ਸਤਿਕਾਰਯੋਗ ਸਾਥੀਆਂ ਨੇ ਗੱਲ ਕੀਤੀ, ਇਆਲੀ ਸਾਹਿਬ ਨੇ ਵੀ ਕੀਤੀ ਅਤੇ ਸੀ.ਐਮ. ਸਾਹਿਬ ਨੇ ਵੀ ਗੱਲ ਕੀਤੀ ਕਿ ਜਦੋਂ ਕਦੇ ਵੀ States ਦੀ re-organisation ਹੋਈ ਹੈ, ਜਿਵੇਂ ਕਿ ਜਦੋਂ ਗੁਜਰਾਤ ਮਹਾਰਾਸ਼ਟਰਾ ਦੇ ਵਿੱਚੋਂ ਨਿਕਲਿਆ 1 ਮਈ, 1960 ਨੂੰ ਤੇ ਉਦੋਂ ਮੁੰਬਈ ਮਹਾਰਾਸ਼ਟਰ ਕੋਲ ਰਹੀ। ਉਸ ਤੋਂ ਬਾਅਦ ਯੂ.ਪੀ. ਦੇ ਵਿੱਚੋਂ ਉੱਤਰਾਖੰਡ ਨਿਕਲਿਆ, 9 ਨਵੰਬਰ, 2000 ਨੂੰ ਤਾਂ ਲਖਨਊ ਯੂ.ਪੀ. ਕੋਲ ਰਿਹਾ, ਉੱਤਰਾਖੰਡ ਨੇ ਦੇਹਰਾਦੂਨ ਨੂੰ ਆਪਣੀ ਅਲੱਗ ਰਾਜਧਾਨੀ ਬਣਾਇਆ। ਪੰਜਾਬ ਦੀ re-organisation ਦੇ 34 ਸਾਲ ਬਾਅਦ ਐਮ.ਪੀ. ਦੇ ਵਿੱਚੋਂ ਛੱਤੀਸਗੜ੍ਹ ਨਿਕਲਿਆ 1 ਨਵੰਬਰ, 2000 ਨੂੰ ਤਾਂ ਭੋਪਾਲ ਐਮ.ਪੀ ਕੋਲ ਰਹਿ ਗਿਆ, ਛੱਡੀਸਗੜ੍ਹ ਨੇ ਰਾਏਪੁਰ ਨੂੰ ਆਪਣੀ ਰਾਜਧਾਨੀ ਬਣਾਇਆ। ਬਿਹਾਰ ਦੇ ਵਿੱਚੋਂ ਝਾਰਖੰਡ 15 ਨਵੰਬਰ, 2000 ਨੂੰ ਨਿਕਲਿਆ ਅਤੇ ਪਟਨਾ ਉਨ੍ਹਾਂ ਕੋਲ ਹੀ ਰਹਿ ਗਿਆ, ਝਾਰਖੰਡ ਨੇ ਆਪਣੀ ਅਲੱਗ ਰਾਜਧਾਨੀ ਰਾਂਚੀ ਨੂੰ ਬਣਾਇਆ। ਇਸੇ ਤਰੀਕੇ ਆਂਧਰਾ ਪ੍ਰਦੇਸ਼ ਨੇ 10 ਸਾਲ ਦਾ ਆਪਣਾ definite period 2024 ਤੱਕ decide ਕੀਤਾ ਹੋਇਆ ਹੈ। ਪਰ ਇੱਥੇ ਪੰਜਾਬ ਦੇ ਵਿੱਚ 1966 ਦੀ re-organisation ਹੋਈ ਪਈ ਹੈ, ਅੱਜ 56 ਸਾਲ ਹੋ ਗਏ ਹਨ, ਉਦੋਂ ਦੇ ਬੀਜੇ ਹੋਏ ਕੰਡੇ ਅਸੀਂ ਅਤੇ ਸਾਡੇ ਲੋਕ ਹਾਲੇ ਤੱਕ ਚੁਗੀ ਜਾਂਦੇ ਹਾਂ। ਸੋ, ਇਸ ਕਰਕੇ ਬੜੀਆਂ ਕੋਝੀਆਂ ਚਾਲਾਂ ਹਮੇਸ਼ਾਂ ਪੰਜਾਬ ਦੇ ਖਿਲਾਫ ਚਲਾਈਆਂ ਜਾਂਦੀਆਂ ਰਹੀਆਂ ਹਨ। ਮੇਰੇ ਤੋਂ ਪਹਿਲਾਂ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਨੇ ਗੱਲ ਕੀਤੀ ਹੈ ਮੈਂ ਥੋੜ੍ਹਾ ਬੈਕਗਰਾਊਂਡ ਦੇਣੀ ਚਾਹਾਂਗਾ। ਸਾਡੀ ਆਮ ਆਦਮੀ ਪਾਰਟੀ ਦੀ ਸਰਕਾਰ, ਸਰਦਾਰ ਭਗਵੰਤ ਮਾਨ ਜੀ ਦੀ ਸਰਕਾਰ ਹੈ। ਮਾਨ ਸਾਹਿਬ ਜਿਹੜਾ ਮਤਾ ਲੈ ਕੇ ਆਏ ਹਨ ਇਹ ਮਤਾ ਕੋਈ ਪਹਿਲੀ ਵਾਰ ਨਹੀਂ ਲੈ ਕੇ ਆਏ ਹਨ। ਇਸ ਤੋਂ ਪਹਿਲਾਂ ਵੀ 6 ਵਾਰ ਮਤੇ ਇਸ ਹਾਊਸ ਦੇ ਵਿੱਚ ਆ ਚੁੱਕੇ ਹਨ। 18 ਮਈ, 1967 ਦੇ ਵਿੱਚ ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਜੀ ਮਤਾ ਲੈ ਕੇ ਆਏ ਸਨ, ਉਸ ਸਮੇਂ ਜਸਟਿਸ ਗੁਰਨਾਮ ਸਿੰਘ ਜੀ ਦੀ ਵਜ਼ਾਰਤ ਸੀ। 19 ਜਨਵਰੀ, 1970 ਨੂੰ ਚੌਧਰੀ ਬਲਬੀਰ ਸਿੰਘ ਜੀ ਮਤਾ ਲੈ ਕੇ ਆਏ ਸਨ, ਉਦੋਂ ਵੀ ਜਸਟਿਸ ਗੁਰਨਾਮ ਸਿੰਘ ਜੀ ਦੀ ਸਰਕਾਰ ਸੀ। 7 ਸਤੰਬਰ, 1978 ਨੂੰ ਸਰਦਾਰ ਸੁਖਦੇਵ ਸਿੰਘ ਢਿੱਲੋਂ ਮਤਾ ਲੈ ਕੇ ਆਏ ਸਨ, ਉਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਸੀ। 31 ਅਕਤੂਬਰ, 1985 ਨੂੰ ਸਰਦਾਰ ਬਲਦੇਵ ਸਿੰਘ ਮਾਨ ਮਤਾ ਲੈ ਕੇ ਆਏ ਸਨ, ਉਦੋਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਦੀ ਸਰਕਾਰ ਸੀ। 6 ਮਾਰਚ, 1986 ਨੂੰ ਓਮ ਪ੍ਰਕਾਸ਼ ਗੁਪਤਾ ਜੀ ਮਤਾ ਲੈ ਕੇ ਆਏ ਸਨ, ਉਦੋਂ ਵੀ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਦੀ ਸਰਕਾਰ ਸੀ।

**11.55 / 01.04.2022 ਤ.ਸ./ਮ.ਸ਼.**

ਸਪੀਕਰ ਸਾਹਿਬ, ਇਸ ਤੋਂ ਬਾਅਦ 6ਵੀਂ ਵਾਰੀ 23 ਦਸੰਬਰ, 2014 ਨੂੰ ਸਰਦਾਰ ਇਕਬਾਲ ਸਿੰਘ ਝੂੰਦਾਂ ਜੀ ਇਹ ਮਤਾ ਲੈ ਕੇ ਆਏ ਸਨ, ਉਦੋਂ ਵੀ ਸਰਕਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਸੀ। ਸਰ,

ਇਨ੍ਹਾਂ 6 ਮਤਿਆਂ ਵਿੱਚੋਂ ਇੱਕ ਵਾਰ ਵੀ ਇਹ ਮਤਾ ਕਾਂਗਰਸ ਦੀ ਸਰਕਾਰ ਵੇਲੇ ਨਹੀਂ ਆਇਆ। Not even single once. ਮਤਾ ਆਉਂਦਾ ਰਿਹਾ ਅਤੇ ਇਨ੍ਹਾਂ ਸਮਿਆਂ ਦੌਰਾਨ ਕੇਂਦਰ ਵਿੱਚ ਚਾਰ ਵਾਰੀ ਕਾਂਗਰਸ ਦੀ ਸਰਕਾਰ ਸੀ। ਇਨ੍ਹਾਂ ਸਮਿਆਂ ਦੌਰਾਨ ਇੰਦਰਾ ਗਾਂਧੀ ਜੀ ਦੀ, ਰਾਜੀਵ ਗਾਂਧੀ ਜੀ ਦੀ ਅਤੇ ਡਾਕਟਰ ਮਨਮੋਹਨ ਸਿੰਘ ਜੀ ਦੀ ਸਰਕਾਰ ਰਹੀ। ਮੈਂ ਦੱਸਣਾ ਚਾਹੁੰਦਾ ਹਾਂ ਕਿ 1966 ਤੋਂ ਬਾਅਦ ਜਦੋਂ ਦਾ ਪੰਜਾਬ ਰੀਆਰਗੇਨਾਈਜ਼ ਹੋਇਆ ਹੈ, 24 ਸਾਲ ਪੰਜਾਬ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਰਹੀ ਹੈ ਅਤੇ ਇੱਕ ਵਾਰ ਵੀ ਇਹ ਮਤਾ ਪੇਸ਼ ਨਹੀਂ ਹੋਇਆ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) 1 ਨਵੰਬਰ, 1966 ਤੋਂ ਬਾਅਦ, ਜਦੋਂ ਦਾ ਪੰਜਾਬ ਰੀਆਰਗੇਨਾਈਜ਼ ਹੋਇਆ ਹੈ, ਕੇਂਦਰ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ 26 ਸਾਲ ਰਹੀ ਹੈ। 24 ਸਾਲ ਇੱਥੇ ਅਤੇ 26 ਸਾਲ ਕੇਂਦਰ ਵਿੱਚ। ਸਪੀਕਰ ਸਾਹਿਬ, ਸਰਦਾਰ ਪ੍ਰਤਾਪ ਸਿੰਘ ਬਾਜਵਾ ਸਾਹਿਬ ਮੇਰੇ ਬਹੁਤ ਹੀ ਸਤਿਕਾਰਯੋਗ ਹਨ, ਮੇਰੇ ਵੱਡੇ ਭਰਾ ਹਨ। ਮੈਂ ਇਨ੍ਹਾਂ ਦੀ ਪ੍ਰਧਾਨਗੀ ਵਿੱਚ ਕੰਮ ਵੀ ਕੀਤਾ ਹੈ। ਲੋਕ ਸਭਾ ਵਿੱਚ ਇਨ੍ਹਾਂ ਨੇ ਬਹੁਤ ਵਧੀਆ ਕੰਮ ਕੀਤਾ ਹੈ। ਅਸੀਂ ਇੱਥੇ ਵੀ ਉਮੀਦ ਕਰਦੇ ਹਾਂ ਕਿ ਇਹ ਅਤੇ ਕਾਂਗਰਸ ਪਾਰਟੀ ਵਧੀਆ ਕੰਮ ਕਰੇਗੀ। ਸਪੀਕਰ ਸਾਹਿਬ, ਇਨ੍ਹਾਂ ਨੇ ਇੱਥੇ ਗੱਲ ਕੀਤੀ ਹੈ ਕਿ ਅਸੀਂ ਕਿਹੜਾ ਮੱਖੀਆਂ ਮਾਰੀਆਂ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਮੱਖੀਆਂ ਤਾਂ ਨਹੀਂ ਮਾਰੀਆਂ ਪਰ ਮੈਂ ਦੱਸਣਾ ਚਾਹੁੰਦਾ ਹਾਂ, please mind ਨਾ ਕਰਿਉ ਕਿ ਤੁਹਾਡੀ ਕਾਂਗਰਸ ਪਾਰਟੀ ਨੇ, ਕਾਂਗਰਸ ਪਾਰਟੀ ਦੀਆਂ ਪੰਜਾਬ ਦੀਆਂ ਸਰਕਾਰਾਂ ਅਤੇ ਕਾਂਗਰਸ ਪਾਰਟੀ ਦੀਆਂ ਕੇਂਦਰ ਦੀਆਂ ਸਰਕਾਰਾਂ ਨੇ ਮਾਰੀਆਂ ਤਾਂ ਹੁਣ ਤੱਕ ਮੱਖੀਆਂ ਹੀ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਹੁਣ ਤੱਕ ਤਾਂ ਮੱਖੀਆਂ ਹੀ ਮਾਰੀਆਂ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਸ਼੍ਰੀ ਅਮਨ ਅਰੋੜਾ** : ਸਰ, ਇੱਕ ਮਿੰਟ। ਮੈਨੂੰ ਬੋਲ ਲੈਣ ਦਿਓ। ਇਸ ਤਰ੍ਹਾਂ ਨਾ ਕਰੋ। (ਵਿਘਨ) (ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਜਦੋਂ ਕਾਂਗਰਸ ਦੀ ਸਰਕਾਰ ਸੀ ਉਸ ਸਮੇਂ ਇਨ੍ਹਾਂ ਦੇ ਲੇਟ ਫਾਦਰ ਸਾਹਿਬ ਵੀ ਕਾਂਗਰਸ ਵਿੱਚ ਹੀ ਸ਼ਾਮਲ ਸਨ। ਇਸ ਤਰ੍ਹਾਂ ਤਾਂ ਉਹ ਵੀ ਮੱਖੀਆਂ ਮਾਰਨ ਵਿੱਚ ਸ਼ਾਮਲ ਸਨ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਠੀਕ ਹੈ ਜੀ, ਤੁਹਾਡੀ ਗੱਲ ਆ ਗਈ ਹੈ। ਅਮਨ ਅਰੋੜਾ ਜੀ, ਬੋਲੋ। (ਸ਼ੋਰ) ਬਾਜਵਾ ਜੀ ਤੁਹਾਡੀ ਗੱਲ ਆ ਗਈ ਹੈ। (ਵਿਘਨ, ਸ਼ੋਰ)

**ਸ਼੍ਰੀ ਅਮਨ ਅਰੋੜਾ** : ਸਰ, ਮੈਂ ਤਾਂ ਕਹਿਣ ਤੋਂ ਪਹਿਲਾਂ ਹੀ ਗੁਸਤਾਖੀ ਦੀ ਮੁਆਫੀ ਮੰਗ ਲਈ ਸੀ। (ਸ਼ੋਰ)

**ਮਾਨਯੋਗ ਸਪੀਕਰ** : ਮੈਂ ਪਹਿਲਾਂ ਹੀ ਬੇਨਤੀ ਕੀਤੀ ਸੀ ਕਿ ਹਾਊਸ ਦਾ ਡੈਕੋਰਮ ਬਣਾ ਕੇ ਰੱਖਿਆ ਜਾਵੇ। (ਸ਼ੋਰ) ਬਾਜਵਾ ਜੀ ਤੁਸੀਂ ਸਨਮਾਨਯੋਗ ਮੈਂਬਰ ਹੋ। ਤੁਸੀਂ ਬੋਲ ਚੁੱਕੇ ਹੋ। ਬਾਜਵਾ ਜੀ ਸਦਨ ਨੂੰ ਚੱਲਣ ਦਿਉ।

**ਸ਼੍ਰੀ ਅਮਨ ਅਰੋੜਾ** : ਸਰ, ਇੱਕ ਗੱਲ ਹੋਰ ਹੋਈ। ਉਹ ਗੱਲ ਇਹ ਹੋਈ ਕਿ ਅੱਜ ਬਹੁਤ ਨਾਨ-ਸੀਰੀਅਸ ਡੇਅ ਹੈ ਅਤੇ ਇਸ ਦਿਨ ਇਹ ਮਤਾ ਕਿਉਂ ਲਿਆਂਦਾ। ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ......

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਪ੍ਰਤਾਪ ਸਿੰਘ ਬਾਜਵਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਸ਼੍ਰੀ ਅਮਨ ਅਰੋੜਾ** : ਇੱਕ ਮਿੰਟ ਜੀ, ਤੁਸੀਂ ਹੁਣ ਇਸ ਤਰ੍ਹਾਂ ਨਾ ਕਰੋ। ਆਪਣੇ ਛੋਟੇ ਭਰਾ ਨਾਲ ਧੱਕਾ ਨਾ ਕਰੋ। ਸਪੀਕਰ ਸਾਹਿਬ, 70 ਸਾਲਾਂ ਤੋਂ ਪੰਜਾਬ ਨਾਲ ਕੋਝਾ ਮਜ਼ਾਕ ਕੀਤਾ ਜਾਂਦਾ ਰਿਹਾ ਹੈ। ਮੈਂ ਕਾਂਗਰਸ ਪਾਰਟੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ...... (ਵਿਘਨ, ਸ਼ੋਰ) ਸਰ, ਇਸ ਤਰ੍ਹਾਂ ਕਿਉਂ ਕਰਦੇ ਹੋ, ਇੱਕ ਮਿੰਟ ਬੈਠ ਤਾਂ ਜਾਉ।

**ਮਾਨਯੋਗ ਸਪੀਕਰ** : ਬਾਜਵਾ ਸਾਹਿਬ, ਗੱਲ ਕਰ ਲੈਣ ਦਿਉ।

**ਸ਼੍ਰੀ ਅਮਨ ਅਰੋੜਾ** : ਸਰ, ਦਿਨ ਤਾਂ ਨਾਨ-ਸੀਰੀਅਸ ਹੋ ਸਕਦਾ ਹੈ, ਇਹ ਗੱਲ ਇਨ੍ਹਾਂ ਦੀ ਮੰਨ ਲੈਂਦੇ ਹਾਂ। ਇਹ ਦੱਸ ਦੇਣ ਕਿ ਇਸ਼ੂ ਸੀਰੀਅਸ ਹੈ ਕਿ ਨਾਨ-ਸੀਰੀਅਸ ਹੈ?

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਇਸ਼ੂ ਸੀਰੀਅਸ ਹੈ ਪਰੰਤੂ ਦਿਨ ਨਾਨ-ਸੀਰੀਅਸ ਹੈ। (ਹਾਸਾ)

**ਮਾਨਯੋਗ ਸਪੀਕਰ** : ਪਲੀਜ਼ ਚੇਅਰ ਨੂੰ ਐਡਰੈਸ ਕਰੋ। (ਸ਼ੋਰ) ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਬਹਿਸ ਨੂੰ ਚੱਲਣ ਦੇਈਏ। ਅਮਨ ਜੀ, ਚੇਅਰ ਨੂੰ ਐਡਰੈਸ ਕਰੋ।

**ਸ਼੍ਰੀ ਅਮਨ ਅਰੋੜਾ** : ਸਪੀਕਰ ਸਾਹਿਬ, ਮੈਂ ਤਾਂ ਚੇਅਰ ਨੂੰ ਹੀ ਐਡਰੈਸ ਕਰ ਰਿਹਾ ਹੈ ਪਰੰਤੂ ਬਾਜਵਾ ਸਾਹਿਬ ਦੀ ਨਜ਼ਰ-ਏ-ਇਨਾਇਤ ਹੋ ਜਾਂਦੀ ਹੈ। ਇਸ ਕਰਕੇ ਡਿਸਟਰਬ ਹੋ ਜਾਂਦਾ ਹਾਂ। ਸਪੀਕਰ ਸਾਹਿਬ, ਮੇਰੀ ਸਿਰਫ ਇੰਨੀ ਹੀ ਬੇਨਤੀ ਹੈ ਕਿ 24 ਸਾਲ ਇਨ੍ਹਾਂ ਦੀ ਸਰਕਾਰ ਇੱਥੇ ਰਹੀ ਹੈ ਅਤੇ 26 ਸਾਲ ਇਨ੍ਹਾਂ ਦੀ ਸਰਕਾਰ ਕੇਂਦਰ ਵਿੱਚ ਰਹੀ ਹੈ। ਅੱਜ ਭਗਵੰਤ ਮਾਨ ਜੀ ਦੀ ਸਰਕਾਰ ਬਣੇ ਨੂੰ 24 ਦਿਨ ਵੀ ਨਹੀਂ ਹੋਏ ਅਤੇ ਇਹ ਮਤਾ ਹਾਊਸ ਵਿੱਚ ਲਿਆਂਦਾ ਗਿਆ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਾਡੀ ਸੀਰੀਅਸਨੈੱਸ ਨੂੰ ਜੇ ਇਹ ਕੁਐਸਚਨ ਕਰਨਗੇ ਤਾਂ ਸਾਡੇ ਕੋਲ ਇੰਨੇ ਵੱਡੇ ਪੁਲੰਦੇ ਹਨ ਕਿ ਇਨ੍ਹਾਂ ਨੂੰ ਜਵਾਬ ਨਹੀਂ ਲੱਭਣੇ। (ਥੰਪਿੰਗ) ਸਪੀਕਰ ਸਾਹਿਬ, ਇੱਕ ਹੋਰ ਗੱਲ ਕੀਤੀ ਗਈ ਹੈ, ਐਸ.ਵਾਈ.ਐਲ. ਦੀ ਗੱਲ ਕੀਤੀ ਗਈ ਹੈ।

**ਮ/ਸ਼.ਜ./12.00/01.04.2022**

ਠੀਕ ਹੈ, ਬਹੁਤ ਚੰਗੀ ਗੱਲ ਹੈ। ਕਾਂਗਰਸ ਪਾਰਟੀ ਵੱਲੋਂ ਗੱਲ ਆਈ ਹੈ ਕਿ ਐਸ.ਵਾਈ.ਐਲ. ਦੀ ਗੱਲ ਹੋਣੀ ਚਾਹੀਦੀ ਹੈ। ਸਰ, ਮੈਂ ਤੁਹਾਨੂੰ ਹੱਥ ਜੋੜ ਕੇ ਰਿਕੁਐਸਟ ਕਰਾਂਗਾ ਕਿ ਇੱਕ ਸਪੈਸ਼ਲ ਸੈਸ਼ਨ ਐਸ.ਵਾਈ.ਐਲ. ਦੇ ਉੱਪਰ ਹੀ ਰੱਖ ਲਈਏ। ਕਿਉਂਕਿ ਇਹ ਪਾਣੀ ਚ ਮਧਾਣੀ 60 ਸਾਲਾਂ ਤੋਂ ਇਹੋ ਜਿਹੀ ਪਾ ਕੇ ਰੱਖੀ ਹੈ ਕਿ ਉਸ ਦੇ ਉੱਪਰ ਹੀ ਕਈ ਵਾਰ ਸਰਕਾਰਾਂ ਬਣ ਗਈਆਂ ਕਈ ਵਾਰੀ ਢਹਿ ਗਈਆਂ ਪਰ ਪਤਨਾਲਾ ਉੱਥੇ ਦਾ ਉੱਥੇ ਹੀ ਹੈ। ਸਰ, ਜਦੋਂ ਇਨ੍ਹਾਂ ਨੂੰ ਪੁੱਛਿਆ ਜਾਵੇਗਾ ਕਿ 24.03.76 ਨੂੰ ਕਿਉਂ ਕਾਂਗਰਸ ਦੀ ਸਰਕਾਰ ਨੇ ਇਸ ਦੀ ਨੋਟੀਫਿਕੇਸ਼ਨ ਕੀਤੀ ਸੀ, ਕਿਉਂ statutory order ਕੀਤਾ ਸੀ, ਜਦੋਂ ਪੁੱਛਿਆ ਜਾਵੇਗਾ ਕਿ 20.02.78 ਨੂੰ ਕਿਉਂ ਲੈਂਡ ਐਕੁਜ਼ੀਸ਼ਨ ਦਾ ਆਡਰ ਉਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਵੱਲੋਂ ਕੀਤਾ ਗਿਆ ਸੀ, ਜਦੋਂ ਇਨ੍ਹਾਂ ਨੂੰ ਪੁੱਛਿਆ ਜਾਵੇਗਾ ਕਿ 04.07.78 ਨੂੰ ਕਿਉਂ ਬਾਦਲ ਸਾਹਿਬ ਨੇ ਹਰਿਆਣਾ ਤੋਂ ਤਿੰਨ ਕਰੋੜ ਰੁਪਏ ਐਸ.ਵਾਈ.ਐਲ. ਵਾਸਤੇ ਮੰਗੇ ਸੀ, ਜਦੋਂ ਇਨ੍ਹਾਂ ਨੂੰ ਪੁੱਛਾਂਗੇ ਕਿ 31.07.79 ਨੂੰ ਜੋ ਹਰਿਆਣਾ ਤੋਂ ਇੱਕ ਕਰੋੜ ਰੁਪਿਆ ਆਇਆ ਸੀ, ਉਹ ਪੰਜਾਬ ਨੇ ਕਿਉਂ ਰਸੀਵ ਕੀਤਾ ਸੀ, ਜਦੋਂ ਇਨ੍ਹਾਂ ਨੂੰ ਪੁੱਛਾਂਗੇ ਕਿ 31.12.81 ਨੂੰ ਕਿਉਂ tripartite agreement ਹੋਇਆ ਸੀ ਤੇ ਉਸ tripartite agreement ਵਿੱਚ ਪੰਜਾਬ, ਹਰਿਆਣਾ ਤੇ ਰਾਜਸਥਾਨ ਤਿੰਨਾਂ ਸਟੇਟਾਂ ਦੇ ਮੁੱਖ ਮੰਤਰੀ ਕਾਂਗਰਸ ਦੇ ਸੀ ਤੇ ਕੇਂਦਰ ਵਿੱਚ ਪ੍ਰਧਾਨ ਮੰਤਰੀ ਵੀ ਕਾਂਗਰਸ ਪਾਰਟੀ ਦੇ ਸੀ, ਉਦੋਂ ਇਨ੍ਹਾਂ ਨੇ tripartite agreement ਕਿਉਂ ਕੀਤਾ ਸੀ, ਜਦੋਂ ਇਨ੍ਹਾਂ ਨੂੰ ਪੁੱਛਾਂਗੇ ਕਿ 23.04.82 ਨੂੰ ਵਾਈ੍ਹਟ ਪੇਪਰ ਕਿਉਂ ਕਾਂਗਰਸ ਪਾਰਟੀ ਵੱਲੋਂ ਲਿਆਂਦਾ ਗਿਆ ਕਿ ਐਸ.ਵਾਈ.ਐਲ. ਕਮਾਲ ਹੋ ਗਈ, ਪੰਜਾਬ ਪ੍ਰਫੁਲਿਤ ਹੋ ਜਾਵੇਗਾ ਤੇ ਉਸ ਤੋਂ ਬਾਅਦ ਇਸੇ ਪਵਿੱਤਰ ਵਿਧਾਨ ਸਭਾ ਦੇ ਸੈਸ਼ਨ ਵਿੱਚ ਜਦੋਂ 23.04.82 ਨੂੰ ਉਸੇ ਐਸ.ਵਾਈ.ਐਲ. ਦੇ ਨੋਟੀਫਿਕੇਸ਼ਨ ਦੇ ਫੈਸਲੇ ਦੀ ਕਾਂਗਰਸ ਪਾਰਟੀ ਵੱਲੋਂ ਬੜੀ ਵਾਹ-ਵਾਹ ਕੀਤੀ ਗਈ ਸੀ ਤਾਂ ਉਸ ਤੋਂ ਬਾਅਦ 08.04.82 ਨੂੰ ਕਿਉਂ ਕਪੂਰੀ ਵਿੱਚ ਟੱਕ ਸ਼੍ਰੀਮਤੀ ਇੰਦਰਾ ਗਾਂਧੀ ਜੀ ਵੱਲੋਂ ਲਾਇਆ ਗਿਆ ਸੀ, ਕਿਉਂ 24.07.85 ਨੂੰ ਰਾਜੀਵ ਲੌਂਗੋਵਾਲ accord ਕੀਤਾ ਗਿਆ ਸੀ ਜਿਸ ਵਿੱਚ ਦੋਵੇਂ ਧਿਰਾਂ ਬਰਾਬਰ ਦੀਆਂ ਸਾਂਝੇਦਾਰ ਸੀ ਤੇ ਇਹ ਫੈਸਲਾ ਕੀਤਾ ਗਿਆ ਸੀ ਕਿ ਦੋ ਸਾਲਾਂ ਵਿੱਚ ਐਸ.ਵਾਈ.ਐਲ. ਬਣਾ ਦਿਆਂਗੇ। ਉਸ ਤੋਂ ਪਹਿਲਾਂ ਇੱਕ ਵਾਰੀ 1977 ਵਿੱਚ ਹਾਈਕੋਰਟ ਵਿੱਚ ਕੇਸ ਕੀਤਾ ਗਿਆ ਸੀ ਤੇ ਸੈਕਸ਼ਨ 78 ਨੂੰ ਚੈਲੇਂਜ ਕੀਤਾ ਗਿਆ ਸੀ ਤਾਂ ਉਦੋਂ ਵੀ ਕਾਂਗਰਸ ਪਾਰਟੀ ਦੇ ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਨੇ ਕੇਸ ਨੂੰ ਵਾਪਸ ਲੈ ਲਿਆ ਸੀ। ਮੇਰੀ ਬੇਨਤੀ ਤੁਹਾਨੂੰ ਇਹ ਹੈ ਕਿ ਸਪੈਸ਼ਲ ਸੈਸ਼ਨ ਰੱਖੋ, (ਥੰਪਿੰਗ) ਇਹ ਰੱਖਣਾ ਬਣਦਾ ਹੈ ਤਾਂ ਕਿ ਲੋਕਾਂ ਦੇ ਅੱਗੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਹੋ ਸਕੇ।

**ਮਾਨਯੋਗ ਸਪੀਕਰ:** ਕਨਕਲੂਡ ਕਰੋ ਜੀ।

**ਸ਼੍ਰੀ ਅਮਨ ਅਰੋੜਾ:** ਮੈਂ ਕਨਕਲੂਡ ਕਰ ਰਿਹਾ ਹਾਂ ਜੀ। ਮੇਰੀ ਬੇਨਤੀ ਤੁਹਾਨੂੰ ਇਹ ਹੈ ਕਿ ਬਹੁਤ ਲੰਮਾ ਸਮਾਂ ਹੋ ਗਿਆ ਹੈ ਔਰ ਮਤੇ ਦੀ ਗੱਲ ਕੀਤੀ ਗਈ ਤੇ ਮਤਾ ਇੱਥੇ ਹੀ ਆ ਜਾਂਦਾ ਹੈ, ਇੱਥੇ ਹੀ ਰੁੱਕ ਜਾਂਦਾ ਹੈ ਤੇ ਮੁੜ ਕੇ ਅੱਗੇ ਨਹੀਂ ਜਾਂਦਾ ਹੈ। ਸਰ, ਗੱਲ ਇਹ ਹੈ ਕਿ ਜਦੋਂ ਲੋਕਾਂ ਨੇ ਆਮ ਆਦਮੀ ਪਾਰਟੀ ਨੂੰ ਤੇ ਭਗਵੰਤ ਮਾਨ ਜੀ ਨੂੰ ਲੜਾਈ ਲੜਨ ਦਾ ਮੈਨਡੇਟ ਦਿੱਤਾ ਹੈ ਤਾਂ ਲੜਾਈ ਤਾਂ ਟਿੱਲ ਦਾ ਜ਼ੋਰ ਲਗਾ ਕੇ ਲੜਾਂਗੇ (ਥੰਪਿੰਗ) ਚਾਹੇ ਉਹ ਵਿਧਾਨ ਸਭਾ ਦੇ ਅੰਦਰ ਲੜਨੀ ਪਵੇ, ਚਾਹੇ ਬਾਹਰ ਲੜਨੀ ਪਵੇ, ਚਾਹੇ ਕਾਨੂੰਨੀ ਪੱਧਰ ਤੇ ਲੜਨੀ ਪਵੇ, ਚਾਹੇ ਕਾਂਸਟੀਚਿਊਸ਼ਨ ਪੱਧਰ ਤੇ ਲੜਨੀ ਪਵੇ, ਚਾਹੇ ਪ੍ਰਧਾਨ ਮੰਤਰੀ ਦੇ ਘਰ ਦੇ ਅੱਗੇ ਧਰਨੇ, ਮੁਜ਼ਾਹਰੇ ਕਰਨੇ ਪੈਣ ਤਾਂ ਲੜਾਈ ਤਾਂ ਅਸੀਂ ਡੱਟ ਕੇ ਲੜਾਂਗੇ ਕਿਉਂਕਿ ਨਾ ਤਾਂ ਅਸੀਂ ਕੇਂਦਰ ਵਾਲਿਆਂ ਤੋਂ ਸੱਤ ਸਟਾਰ ਰਿਜ਼ੋਰਟ ਵਾਸਤੇ ਥਾਂ ਲੈਣੀ ਹੈ (ਥੰਪਿੰਗ), ਨਾ ਅਸੀਂ ਕੇਂਦਰ ਵਾਲਿਆਂ ਤੋਂ ਕਿਸੇ ਦਾ ਵੀਜ਼ਾ ਅਪਰੂਵ ਕਰਵਾਉਣ ਜਾਣਾ ਹੈ, ਨਾ ਅਸੀਂ ਈ.ਡੀ. ਦੀਆਂ ਫਾਈਲਾਂ ਤੋਂ ਡਰਨਾ ਹੈ ਤੇ ਨਾ ਹੀ ਅਸੀਂ ਕਿਸੇ ਨੂੰ ਡਰੱਗ ਮਸਲੇ ਵਿੱਚ ਛੁਡਾਉਣ ਜਾਣਾ ਹੈ। (ਥੰਪਿੰਗ) ਸੋ, ਇਸ ਕਰਕੇ ਅਸੀਂ ਲੜਾਈ ਤਾਂ ਲੜਾਂਗੇ ਤੇ ਠੋਕ ਕੇ ਲੜਾਂਗੇ। ਹੁਣ ਇਹ ਕਿੰਨਾ ਕੁ ਸਾਡੇ ਨਾਲ ਖੜ੍ਹਦੇ ਹਨ, ਇਹ ਇਨ੍ਹਾਂ ਦੀ ਜ਼ਮੀਰ ਤੇ ਇਨ੍ਹਾਂ ਦੀ ਆਤਮਾ ਜਾਣਦੀ ਹੈ। ਅੱਜ ਦਿਲ ਰੋਂਦਾ ਹੈ ਕਿ ਉਹ ਪੰਜਾਬ ਜਿਹੜਾ ਹਰ ਚੀਜ਼ ਵਿੱਚ ਸਿਰਮੋਰ ਹੋਇਆ ਕਰਦਾ ਸੀ ਅੱਜ ਕਾਹਦਾ ਸਿਰਮੋਰ ਰਹਿ ਗਿਆ ਹੈ, ਸਾਡੀ ਕਾਹਦੀ ਸਰਦਾਰੀ ਰਹਿ ਗਈ ਹੈ? ਸਭ ਤੋਂ ਵੱਧ ਕਿਹੜੇ ਸੂਬੇ ਦੇ ਉੱਪਰ ਕਰਜ਼ਾ ਹੈ? ਪੰਜਾਬ ਦੇ ਸਿਰ ਹੈ। ਸਭ ਤੋਂ ਵੱਧ ਕਿਹੜੇ ਸੂਬੇ ਵਿੱਚ ਨਸ਼ੇ ਦੀ ਕੰਜ਼ੰਪਸ਼ਨ ਹੈ? ਪੰਜਾਬ ਵਿੱਚ ਹੈ। ਸਾਡੀ ਇਹੀ ਸਰਦਾਰੀ ਰਹਿ ਗਈ ਹੈ। ਅਸੀਂ ਇਸ ਵਿੱਚ ਸਿਰਮੋਰ ਹਾਂ। ਕਿਹੜੇ ਸੂਬੇ ਦੇ ਬੱਚੇ ਆਪਣਾ ਘਰ-ਬਾਰ ਛੱਡ ਕੇ ਸਾਰਾ ਕੁਝ ਵੇਚ ਕੇ ਬਾਹਰਲੇ ਮੁਲਕਾਂ ਨੂੰ ਭੱਜ ਰਹੇ ਹਨ? ਸਾਡੀ ਇਸ ਵਿੱਚ ਹੀ ਸਰਦਾਰੀ ਰਹਿ ਗਈ ਹੈ। ਉਹ ਪੰਜਾਬ ਜਿਹੜਾ ਹਰ ਟਾਈਮ ਹਰ ਕੰਮ ਵਿੱਚ ਸਿਰਮੋਰ ਹੋਇਆ ਕਰਦਾ ਸੀ, ਮੇਰੀ ਬੇਨਤੀ ਇੰਨੀ ਹੈ ਕਿ ਲੜਾਈ ਤਾਂ ਅਸੀਂ ਲੜਾਂਗੇ, ਤਕੜੇ ਹੋ ਕੇ ਲੜਾਂਗੇ ਔਰ ਜਿੱਤਾਂਗੇ ਕਿਉਂਕਿ ਸਹੀ ਔਰ ਚੰਗੀਆਂ, ਸਾਫ ਨੀਯਤਾਂ ਨੂੰ ਹੀ ਭਾਗ ਹੁੰਦੇ ਹਨ ਤੇ ਨੀਯਤਾਂ ਸਾਡੀਆਂ ਸਾਫ ਹਨ, ਲੜਾਈ ਵਿੱਚ ਕੋਈ ਕਸਰ ਨਹੀਂ ਰਹੇਗੀ, ਬਾਕੀ ਬਾਬਾ ਨਾਨਕ ਜੀ ਦੀ ਮਿਹਰ ਹੈ। ਸੋ, ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ। ਇਨਕਲਾਬ ਜ਼ਿੰਦਾਬਾਦ।

**ਸ.ਸ.-ਸ਼.ਜ./12.05/01.04.2022**

## WELCOME ANNOUNCEMENT BY THE SPEAKER

**ਮਾਨਯੋਗ ਸਪੀਕਰ:** ਮੈਨੂੰ ਇਹ ਦੱਸਣ ਵਿੱਚ ਮਾਣ ਮਹਿਸੂਸ ਹੋ ਰਿਹਾ ਹੈ ਕਿ ਸ਼੍ਰੀਮਤੀ ਦੇਵੀ ਸ਼ਰਮਾ, ਮਾਨਯੋਗ ਸਪੀਕਰ, ਸਿਟੀ ਕੌਂਸਲ ਆਫ ਵਿਨੀਪੈਗ, ਕੈਨੇਡਾ ਆਪਣੇ ਪਰਿਵਾਰ ਸਮੇਤ ਅੱਜ ਸਦਨ ਦੀ

ਕਾਰਵਾਈ ਵੇਖਣ ਲਈ ਗਵਰਨਰ ਬਾਕਸ ਵਿੱਚ ਹਾਜ਼ਰ ਹੋਏ ਹਨ। ਆਓ, ਅਸੀਂ ਇਨ੍ਹਾਂ ਨੂੰ ਸਦਨ ਵੱਲੋਂ ਜੀ ਆਇਆਂ ਕਹੀਏ। (ਥੰਪਿੰਗ)

----------

## OFFICIAL RESOLUTION REGARDING MATTERS PERTAINING TO U.T. CHANDIGARH (*Resumption)*

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸਪੀਕਰ ਸਾਹਿਬ, ਮੈਂ ਅੱਜ ਇਸ ਅਹਿਮ ਮਤੇ ਦੇ ਹੱਕ ਵਿੱਚ ਸੁਪਰੋਟ ਕਰਨ ਲਈ ਖੜ੍ਹਾ ਹੋਇਆ ਹਾਂ। ਮੇਰੇ ਤੋਂ ਪਹਿਲਾਂ ਬਹੁਤ ਮਾਇਨੇਖੇਜ਼ ਗੱਲਾਂ ਹੋਈਆਂ ਹਨ, ਮੈਂ ਉਨ੍ਹਾਂ ਸਾਰੀਆਂ ਦੀ ਤਾਈਦ ਕਰਦਾ ਹਾਂ। ਸਪੀਕਰ ਸਾਹਿਬ, ਇਤਿਹਾਸ ਗਵਾਹ ਹੈ ਕਿ ਪੰਜਾਬ ਦੀ ਧਰਤੀ ਸਾਡੇ ਗੁਰੂ ਸਾਹਿਬਾਨ ਦੇ ਖ਼ੂਨ ਨਾਲ, ਛੋਟੇ-ਛੋਟੇ ਸਾਹਿਬਜ਼ਾਦਿਆਂ ਦੇ ਖ਼ੂਨ ਨਾਲ, ਪੀਰਾਂ-ਪੈਗੰਬਰਾਂ ਦੇ ਖ਼ੂਨ ਨਾਲ ਸਿੰਜੀ ਹੋਈ ਧਰਤੀ ਹੈ। ਇਸ ਨੂੰ ਨਿਸ਼ਾਨੇ ਤੇ ਇਸ ਲਈ ਲਿਆ ਜਾਂਦਾ ਹੈ ਕਿ ਜੋ ਸੰਸਕਾਰ ਸਾਨੂੰ ਸਾਡੇ ਪੁਰਖੇ ਤੇ ਸਾਡੇ ਗੁਰੂ ਸਾਹਿਬਾਨ ਦੇ ਕੇ ਗਏ ਹਨ ਕਿ ਅਸੀਂ ਹਮੇਸ਼ਾ ਬੇਇਨਸਾਫੀ, ਤਸ਼ੱਦਦ ਔਰ ਜ਼ੁਲਮ ਦੇ ਖਿਲਾਫ ਲੜਨਾ ਹੈ। ਚਾਹੇ ਉਹ ਲੜਾਈ ਅਬਦਾਲੀਆਂ, ਦੁਰਾਨੀਆਂ ਤੇ ਮੁਗਲਾਂ ਦੀ ਹੋਵੇ ਅਤੇ ਚਾਹੇ ਉਹ ਲੜਾਈ ਦੇਸ਼ ਦੀ ਆਜ਼ਾਦੀ ਵਾਸਤੇ ਅੰਗਰੇਜ਼ਾਂ ਦੀ ਸਰਕਾਰ ਦੇ ਖਿਲਾਫ ਹੋਵੇ। ਚਾਹੇ ਉਹ ਗਦਰੀ ਬਾਬਿਆਂ ਨੇ ਲੜੀ ਹੋਵੇ, ਚਾਹੇ ਉਹ ਬੱਬਰ ਅਕਾਲੀਆਂ ਨੇ ਲੜੀ ਹੋਵੇ, ਚਾਹੇ ਉਹ ਕੂਕਾ ਮੂਵਮੈਂਟ ਦੇ ਰਾਹੀਂ ਲੜੀ ਹੋਵੇ। ਅਫਸੋਸ ਸਿਰਫ ਇਸ ਗੱਲ ਦਾ ਹੈ ਕਿ ਬਜਾਇ ਸਾਨੂੰ ਇਨਾਮ ਦੇਣ ਦੇ ਸਾਨੂੰ ਹਮੇਸ਼ਾ ਨਿਸ਼ਾਨੇ ਤੇ ਲੈ ਕੇ ਸਬਕ ਸਿਖਾਉਣ ਦੀ ਨੀਤੀ ਚੱਲਦੀ ਆਈ ਹੈ। ਭਾਵੇਂ ਕਿ ਮੈਂ ਅੱਜ ਇੱਥੇ ਕਾਂਗਰਸ ਵਿਚ ਖੜ੍ਹਿਆ ਹਾਂ ਪਰ ਇਤਿਹਾਸ ਤਾਂ ਕਿਸੇ ਨੂੰ ਨਹੀਂ ਬਖਸ਼ੇਗਾ। Posterity when history will be written every flow of every Government will be taken on record. ਇਸ ਲਈ ਜੋ ਸਾਡੇ ਸੂਬੇ ਦੇ ਨਾਲ ਹੋਇਆ ਹੈ, ਅਗਰ ਫਰਜ਼ ਕਰੋ, ਸੋਚ ਕੇ ਦੇਖੋ ਸਾਡੇ ਛੋਟੇ-ਛੋਟੇ ਸਾਹਿਬਜ਼ਾਦੇ ਨੀਂਹਾਂ ਵਿੱਚ ਨਾ ਚਿਣੇ ਜਾਂਦੇ ਤੇ ਇਸਲਾਮ ਕਬੂਲ ਲੈਂਦੇ, ਕੀ ਭਾਰਤ ਦੀ ਸ਼ਕਲ ਇਹ ਹੋਣੀ ਸੀ? ਜੇ ਸ਼ਹੀਦ ਭਗਤ ਸਿੰਘ ਵਰਗੇ ਅਤੇ ਪੰਜਾਬ ਦੇ ਬਹਾਦਰ ਲੋਕ ਉਸ ਵਕਤ ਅੰਗਰੇਜ਼ਾਂ ਦੇ ਖਿਲਾਫ ਲੜਾਈ ਨਾ ਲੜਦੇ ਤਾਂ ਕੀ ਭਾਰਤ ਦੀ ਸ਼ਕਲ ਇਹ ਹੋਣੀ ਸੀ? ਇਹ ਦੇਸ਼ ਅਲੱਗ ਹੀ ਹੋਣਾ ਸੀ। ਜੋ ਸਭ ਤੋਂ ਵੱਡੀ massive population during partition ਸ਼ਿਫਟ ਹੋਈ ਹੈ, ਡੇਢ ਕਰੋੜ ਦੇ ਕਰੀਬ ਆਬਾਦੀ ਕਤਲੋ-ਗਾਰਤ, ਚੜ੍ਹਦੇ ਤੇ ਲਹਿੰਦੇ ਪੰਜਾਬ ਵਿੱਚ ਸ਼ਿਫਟਿੰਗ, ਇੰਨਾ ਵੱਡਾ ਸਭ ਕੁਝ ਬਣਿਆ-ਬਣਾਇਆ ਜਿਵੇਂ ਬਾਹਰ ਦੇ ਇਲਾਕੇ ਵਿਚ ਜ਼ਮੀਨਾਂ ਛੱਡ ਕੇ ਅਤੇ ਉੱਜੜਨ ਤੋਂ ਬਾਅਦ ਇਸ ਦੇਸ਼ ਦਾ ਸਾਥ ਦਿੱਤਾ। ਜੇਕਰ ਸਾਥ ਨਾ ਦਿੰਦੇ ਤਾਂ ਕੀ ਭਾਰਤ ਦੀ ਸ਼ਕਲ ਇਹ ਹੋਣੀ ਸੀ? ਬਜਾਇ ਸਾਨੂੰ ਇਨਾਮ ਦੇਣ ਦੇ ਇਸ ਤਰ੍ਹਾਂ ਦਾ ਗਲਤ ਵਰਤਾਰਾ ਕੀਤਾ। ਘੱਟੋ-ਘੱਟ ਤਾਜ਼ੀ ਗੱਲ ਕਰ ਲੈਂਦੇ ਹਾਂ ਕਿਉਂਕਿ 70-72 ਸਾਲ ਜਿੰਨੀ ਦੇਰ ਸਾਡੀ ਆਜ਼ਾਦੀ ਨੂੰ ਹੋ ਗਏ ਹਨ, ਹਰ ਸਰਕਾਰ ਇਸ ਕੰਮ ਤੇ ਉਤਰੀ ਹੋਈ ਹੈ

ਕਿ ਇਨ੍ਹਾਂ ਨੂੰ ਬੰਦੇ ਬਣਾਓ, ਕੀ ਸਾਰਿਆਂ ਦਾ ਇੱਕੋ ਟੀਚਾ ਹੈ? ਚਾਹੇ ਸਾਡੇ ਰਾਜਧਾਨੀ, ਚਾਹੇ ਸਾਡਾ ਪਾਣੀ, ਚਾਹੇ ਪੰਜਾਬੀ ਬੋਲਦੇ ਇਲਾਕੇ, ਇਹ ਸਾਰਾ ਕੁਝ ਇੱਕ ਵਿਉਂਤਬੰਦੀ ਤਹਿਤ ਹੋ ਰਿਹਾ ਹੈ। ਜਿਨ੍ਹਾਂ ਨੇ ਪਹਿਲਾਂ ਕੀਤਾ ਹੈ, ਇਹ ਗਲਤ ਸੀ, ਉਹ ਗਲਤ ਹੀ ਰਹਿਣਾ ਹੈ। ਚਾਹੇ ਅਸੀਂ ਉਸ ਨੂੰ ਲੱਖ ਡਿਫੈਂਡ ਕਰ ਲਈਏ ਪਰ ਅਫਸੋਸ ਹੈ ਕਿ ਹੁਣ ਇੱਕ ਤਾਜ਼ੀ ਗੱਲ ਹੈ। ਮੈਨੂੰ ਯਾਦ ਹੈ ਮੇਰੇ ਆਪਣੇ ਇਲਾਕੇ ਵਿਚ ਇੱਕ ਮਾਨਾ-ਤਲਵੰਡੀ ਪਿੰਡ ਹੈ, ਉੱਥੇ ਅੱਜ ਤੋਂ ਚਾਰ-ਸਾਢੇ ਚਾਰ ਮਹੀਨੇ ਪਹਿਲਾਂ ਇੱਕ ਫੌਜੀ ਸੂਬੇਦਾਰ ਜਸਵਿੰਦਰ ਸਿੰਘ ਦੀ ਲਾਸ਼ ਆਈ ਹੈ। ਜੰਮੂ ਕਸ਼ਮੀਰ ਦੇ ਇੱਕ ਇਨਕਾਊਂਟਰ ਵਿੱਚ 20 ਜਵਾਨ ਮਾਰੇ ਗਏ, ਉਨ੍ਹਾਂ ਵਿਚੋਂ 5 ਪੰਜਾਬ ਦੇ ਸਨ। ਪੰਜਾਬ ਵਿੱਚ ਪੰਜ ਲਾਸ਼ਾਂ ਆਈਆਂ, ਇੱਕ ਮੇਰੇ ਹਲਕੇ ਵਿਚ ਆਈ। ਉਹ ਕਿਸ ਦੀ ਲਾਸ਼ ਸੀ? ਜਿਹੜੇ ਦਿੱਲੀ ਦੀਆਂ ਬਰੂਹਾਂ ਤੇ ਸਾਡੇ ਕਿਸਾਨ ਸਵਾ ਸਾਲ ਬੈਠੇ ਸੀ, ਜਿੱਥੇ ਤਕਰੀਬਨ 600-700 ਬੰਦਾ ਸਿਰਫ ਹੱਕੀ ਗੱਲ ਕਹਿਣ ਵਾਸਤੇ ਮਰ ਗਿਆ। ਕੇਂਦਰ ਸਰਕਾਰ ਤੋਂ ਕੁਝ ਅਹਿਸਾਨ ਜਾਂ ਤੋਹਫਾ ਨਹੀਂ ਮੰਗ ਰਿਹਾ ਸੀ, ਸਿਰਫ ਆਪਣਾ ਅਧਿਕਾਰ ਮੰਗ ਰਿਹਾ ਸੀ ਕਿ ਕਾਨੂੰਨ ਸਾਡੇ ਖਿਲਾਫ ਹਨ, ਇਨ੍ਹਾਂ ਨੂੰ ਰੱਦ ਕੀਤਾ ਜਾਵੇ। ਉਨ੍ਹਾਂ ਨੂੰ ਟਿੱਚਰਾਂ ਹੋ ਰਹੀਆਂ ਸਨ, ਉਨ੍ਹਾਂ ਨੂੰ ਝੇਡਾਂ ਕੀਤੀਆਂ ਜਾ ਰਹੀਆਂ ਸਨ ਕਿ ਇਹ ਖਾਲਿਸਤਾਨੀ ਹਨ, ਇਹ ਪਾਕਿਸਤਾਨੀ ਹਨ, ਇਹ ਹੁੱਲੜਬਾਜ਼ ਹਨ, ਇਹ ਨਕਸਲਵਾਦੀ ਹਨ। ਉਨ੍ਹਾਂ ਦੇ ਬੱਚੇ ਉੱਥੇ ਬਾਰਡਰਾਂ ਉੱਤੇ ਦੇਸ਼ ਦੀ ਰਾਖੀ ਕਰ ਰਹੇ ਹਨ। ਇੱਕ ਮਿੰਟ ਵਾਸਤੇ ਫਰਜ਼ ਕਰੋ ਕਿ ਜੇ ਉਹ ਨਾ ਹੁੰਦੇ ਤਾਂ ਕੀ ਬੀ.ਜੇ.ਪੀ. ਦੇ ਵਪਾਰੀ ਵਰਗ ਦੇ ਲੋਕ ਉੱਥੇ ਰਾਖੀ ਕਰ ਸਕਦੇ ਸੀ? ਰਾਖੀ ਇਹ (ਪੰਜਾਬੀ) ਕਰਨ ਤੇ ਸਜ਼ਾ ਵੀ ਇਨ੍ਹਾਂ ਨੂੰ ਹੋਵੇ। ਇਹ ਪਹਿਲੀ ਵਾਰ ਸ਼ਾਇਦ ਦੁਨੀਆਂ ਦੇ ਇਤਿਹਾਸ ਵਿੱਚ ਮੈਨੂੰ ਨਜ਼ਰ ਆ ਰਿਹਾ ਹੈ। ਸੋ, ਮੈਂ ਇਸ ਲਈ ਇਹ ਤਾਜ਼ੀ ਗੱਲ ਕੀਤੀ ਹੈ। ਬਹੁਤ ਅੱਛਾ ਕੀਤਾ ਕਿ ਭਗਵੰਤ ਸਿੰਘ ਮਾਨ ਨੇ ਇਨੀਸ਼ੀਏਟਿਵ ਲੈ ਕੇ ਇੱਕ ਸੈਸ਼ਨ ਬੁਲਾਇਆ, ਸੈਸ਼ਨ ਦਾ ਮਤਲਬ ਇਹ ਹੁੰਦਾ ਹੈ ਕਿ ਤੁਸੀਂ ਪੌਣੇ ਤਿੰਨ ਕਰੋੜ ਪੰਜਾਬ ਦੀ ਆਬਾਦੀ ਦਾ ਸੁਨੇਹਾ ਦਿੱਲੀ ਵਿੱਚ ਦੇ ਰਹੇ ਹੋ। ਜੇ ਉਹ ਨਾ ਸੁਣਨ ਤਾਂ ਉਨ੍ਹਾਂ ਦੀ ਮੂਰਖਤਾ ਹੀ ਹੈ। ਅਮਨ ਹੁਰਾਂ ਨੇ ਪੜ੍ਹਿਆ ਕਿ ਛੇ ਵਾਰ ਮਤੇ ਪਾਸ ਕੀਤੇ। ਉਹ ਨਾਲਾਇਕ ਹਨ, ਜਿਹੜੇ ਜਮਹੂਰੀ ਕਦਰਾਂ-ਕੀਮਤਾਂ ਨੂੰ ਛਿੱਕੇ ਤੇ ਟੰਗ ਕੇ ਪੌਣੇ ਤਿੰਨ ਕਰੋੜ ਆਬਾਦੀ ਨੂੰ ਕਹਿੰਦੇ ਕਿ ਤੁਹਾਡੀ ਕੋਈ ਪਰਵਾਹ ਨਹੀਂ ਜਿੰਨੇ ਮਰਜ਼ੀ ਮਤੇ ਪਾਸ ਕਰੀ ਜਾਓ ਪਰ ਇਸ ਦਾ ਮਤਲਬ ਨਹੀਂ ਕਿ ਆਪਾਂ ਪਿੱਛੇ ਹਟ ਜਾਣਾ ਹੈ, ਅਸੀਂ ਲੜਨਾ ਹੈ।

**12.10/01.04.2022/ਮ.ਰ-ਅ.ਗੌ.**

ਠੀਕ ਹੈ ਤੁਸੀਂ ਇੱਥੇ ਵਿਧਾਨ ਸਭਾ ਵਿੱਚ ਲੜਾਈ ਲੜੀ ਹੈ, ਤੁਸੀਂ ਇੱਥੇ ਵਿਸ਼ਵਾਸ ਦਿਵਾਇਆ ਹੈ ਕਿ ਬਾਹਰ ਵੀ ਲੜਾਂਗੇ। ਜਿੱਥੇ-ਜਿੱਥੇ ਲੜੋਗੇ ਤਾਂ ਸਾਡੇ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਅਸੀਂ ਤੁਹਾਡੇ ਨਾਲ ਖੜ੍ਹਾਂਗੇ। ਜਦ ਪੰਜਾਬ ਦੀ ਕੋਈ ਗੱਲ ਆਵੇਗੀ ਤਾਂ ਬਿਲਕੁਲ ਪਿੱਛੇ ਨਹੀਂ ਹਟਾਂਗੇ। ਇਸ ਲੜਾਈ ਵਿੱਚ ਇੱਕ

ਛੋਟਾ ਜਿਹਾ compromise ਵੀ ਤੁਹਾਨੂੰ ਕਿਤੇ ਨਜ਼ਰ ਨਹੀਂ ਆਵੇਗਾ, ਚਾਹੇ ਲੱਖ ਕੇਸ ਬਣਾਈ ਜਾਣ, ਲੱਖ ਸਰਕਾਰਾਂ ਧੱਕੀ ਆਉਣ ਅਤੇ ਜੋ ਮਰਜ਼ੀ ਕਰੀ ਜਾਣ ਪਰ ਜਿੱਥੇ ਸਾਡੇ ਸੂਬੇ ਦੀ ਗੱਲ ਹੈ, ਸਾਡੀ ਭਾਸ਼ਾ ਦੀ ਗੱਲ ਹੈ, ਸਾਡੇ ਭਵਿੱਖ ਦੀ ਗੱਲ ਹੈ, ਉਥੇ ਆਪਾਂ ਸਭ ਇੱਕ ਥਾਂ ਤੇ ਇਕੱਠੇ ਹਾਂ। ਨਹੀਂ ਤਾਂ ਫਿਰ ਆਪਾਂ ਨੂੰ ਸਾਡੀਆਂ ਅਗਲੀਆਂ ਪੁਸ਼ਤਾਂ ਕਦੇ ਮੁਆਫ ਨਹੀਂ ਕਰਨਗੀਆਂ, ਉਹ ਕਹਿਣਗੇ ਕਿ ਅਸੀਂ ਕਿੰਨੇ ਨਲਾਇਕ ਬੰਦੇ ਵਿਧਾਨ ਸਭਾ ਵਿੱਚ ਭੇਜੇ ਸੀ। ਮੈਂ ਚੰਡੀਗੜ੍ਹ ਬਾਰੇ ਦੋ-ਤਿੰਨ ਗੱਲਾਂ ਹੀ ਕਰਨੀਆਂ ਹਨ। ਸਪੀਕਰ ਸਾਹਿਬ, ਪਹਿਲੀ ਗੱਲ, ਚੰਡੀਗੜ੍ਹ ਬਣਿਆ ਕਿੱਥੇ ਹੈ। ਬੁੱਧਰਾਮ ਜੀ ਨੇ ਕਿਹਾ ਕਿ ਪੰਜਾਬ ਦੇ ਪਿੰਡ ਉਜਾੜੇ ਗਏ, ਇੱਥੇ ਤਾਂ ਇੱਕ ਇੰਚ ਵੀ Hindi speaking ਨਹੀਂ ਸੀ ਔਰ ਹਰਿਆਣਾ ਨੂੰ ਚੁੱਕ ਦੇ ਦਿੱਤਾ। ਇਹ ਸਾਰੇ ਪਿੰਡ ਖਰੜ ਤਹਿਸੀਲ ਅਧੀਨ ਆਉਂਦੇ ਸੀ। ਸਾਡੀ ਜ਼ਮੀਨ ਉੱਤੇ ਬਣਿਆ, ਸਾਡੇ ਵਾਸਤੇ ਬਣਿਆ। 1948 ਵਿੱਚ ਇਸ ਨੂੰ conceive ਕੀਤਾ ਗਿਆ। ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਬਣਿਆ। ਜਦੋਂ ਵੀ ਦੋ ਸਟੇਟਾਂ ਵਿੱਚ ਝਗੜਾ ਹੁੰਦਾ ਹੈ ਤਾਂ ਕੋਈ ਵੀ ਜਿਹੜਾ capital ਹੈ, ਉਹ parent state ਨੂੰ retrieve ਹੈ। ਚਾਹੇ ਉਹ Bombay ਹੋਵੇ ਜਾਂ ਤੁਸੀਂ ਹੋਰ ਬਹੁਤ ਸਾਰੇ ਕੈਪੀਟਲ ਕੋਟ ਕੀਤੇ ਹਨ। ਪੰਜਾਬ ਨਾਲ ਧੱਕਾ ਕਿਉਂ ਜੀ ਔਰ ਪੰਜਾਬ ਨੂੰ ਆਪਣੀ ਜ਼ੁਬਾਨ ਤੇ ਆਧਾਰਿਤ ਸੂਬਾ ਲੈਣ ਵਾਸਤੇ ਲੜਨਾ ਪਿਆ। ਫਿਰ ਜੇਲ੍ਹਾਂ ਵਿੱਚ ਜਾਣਾ ਪਿਆ, ਧੱਕੇ ਖਾਣੇ ਪਏ ਅਤੇ ਜਿਨ੍ਹਾਂ ਸੂਬਿਆਂ ਨੇ ਸੂਬਾ ਮੰਗਿਆ ਹੀ ਨਹੀਂ ਸੀ, ਉਨ੍ਹਾਂ ਨੂੰ ਬੈਠੇ-ਬਿਠਾਏ ਹੀ ਮਿਲ ਗਿਆ ਜਿਵੇਂ ਹਿਮਾਚਲ ਪ੍ਰਦੇਸ਼ ਅਤੇ ਹਰਿਆਣਾ ਅਤੇ ਜਿਹੜੀ ਅਸੀਂ ਆਪਣੀ ਰਾਜਧਾਨੀ ਬਣਾਈ It is like a world class City. ਜਿਵੇਂ ਤੁਸੀਂ ਇੱਥੇ ਜ਼ਿਕਰ ਕੀਤਾ ਸੀ ਤਾਂ ਦੁਨੀਆਂ ਦੇ ਸ਼ਹਿਰਾਂ ਵਿੱਚ ਚੰਡੀਗੜ੍ਹ ਦਾ ਨਾਂ ਉਨ੍ਹਾਂ ਵਿੱਚ ਦਰਜ ਹੈ। ਅਸੀਂ ਐਵੇਂ ਹੀ ਥੋੜ੍ਹਾ ਚਲੇ ਜਾਣ ਦੇਵਾਂਗੇ। ਔਰ ਇਨ੍ਹਾਂ ਨੇ 60:40 ਦਾ ਅਨੁਪਾਤ ਜਾਣ ਕੇ ਡੈਮੇਜ ਕੀਤਾ। ਜਿਵੇਂ ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਨੇ ਕਿਹਾ ਸੀ ਕਿ ਇਹ ਹੌਲੀ-ਹੌਲੀ ਆਪਣੇ ਵਾਟਰਜ਼ ਚੈੱਕ ਕਰ ਰਹੇ ਹਨ, ਇਹ ਸਹਿ ਲੈਂਦੇ ਹਨ, ਇਨ੍ਹਾਂ ਤੇ ਕਰ ਦਿਓ। ਇਹ ਹੁਣ ਆਪਣਾ ਇਮਤਿਹਾਨ ਹੈ। ਹੁਣ ਬਾਕੀ ਗੱਲਾਂ ਛੱਡ ਦਿਓ ਕਿ ਕੀ ਕੀਤਾ, ਕੀ ਨਹੀਂ ਕੀਤਾ। ਇਹ ਆਪਣਾ ਇਮਤਿਹਾਨ ਹੈ। ਜੇਕਰ ਇਸ ਨੂੰ ਆਪਾਂ logical conclusion ਤੇ ਲੈ ਕੇ ਜਾਵਾਂਗੇ ਤਾਂ ਜਿਹੜੇ ਲੋਕ ਹਨ, ਉਹ ਕਹਿਣਗੇ ਕਿ ਇੱਥੇ ਕਾਬਲ ਆਦਮੀ ਆਏ ਹਨ ਅਤੇ ਇਨ੍ਹਾਂ ਨੇ ਅੱਛੀਆਂ ਗੱਲਾਂ ਕੀਤੀਆਂ ਹਨ। ਜੇਕਰ ਆਪਾਂ ਸਾਰੇ compromise ਕਰ ਲਵਾਂਗੇ ਤਾਂ ਸਾਨੂੰ ਵੀ ਪੁਰਾਣਿਆਂ ਵਾਂਗ ਵਿੱਚ ਗਿਣਿਆ ਜਾਵੇਗਾ।

**ਮਾਨਯੋਗ ਸਪੀਕਰ:** ਖਹਿਰਾ ਸਾਹਿਬ, ਕਨਕਲੂਡ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਜਿਹੜੇ ਦੂਜੇ ਪਾਸੇ ਬੋਲੇ ਸਨ, ਉਨ੍ਹਾਂ ਦਾ ਜ਼ਰਾ ਟਾਈਮ ਦੇਖਉ। ਮੈਨੂੰ ਤਾਂ ਕੋਈ ਇਤਰਾਜ਼ ਨਹੀਂ। You are very fair person. As far I know you personally.

**ਮਾਨਯੋਗ ਸਪੀਕਰ:** ਬਿਲਕੁਲ ਫੇਅਰ ਜੀ। ਬਸ ਤੁਸੀਂ ਕਨਕਲੂਡ ਕਰੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਥੋੜ੍ਹਾ ਜਿਹਾ tolerate ਕਰੋ ਜੀ। ਸਪੀਕਰ ਸਾਹਿਬ, ਰਾਜੀਵ ਲੌਂਗੋਵਾਲ ਵਾਲੀ ਗੱਲ ਵੀ ਆ ਗਈ। ਸਪੀਕਰ ਸਾਹਿਬ, ਪ੍ਰਾਈਮ ਮਨਿਸਟਰ ਸਾਹਿਬ ਨੇ promise ਕੀਤਾ ਸੀ ਮਤਲਬ ਇੱਕ ਛੋਟੇ-ਮੋਟੇ ਕਿਸੇ ਦੁਕਾਨਦਾਰ ਨੇ promise ਨਹੀਂ ਸੀ ਕੀਤਾ ਕਿ ਸਵੇਰੇ ਸੌਦਾ ਵੇਚਿਆ ਅਤੇ ਸ਼ਾਮ ਨੂੰ ਮੁੱਕਰ ਗਿਆ ਔਰ The worst thing is this ਕਿ ਬੀ.ਜੇ.ਪੀ. ਨੇ ਇਹ ਮਸਲਾ ਲੈ ਕੇ ਆਉਣਾ ਸੀ ਤਾਂ ਉਹ ਸਾਰਿਆਂ ਨੂੰ ਪੁੱਛਦੇ, ਜਿਹੜੇ Stakeholders ਸਨ, ਉਹ ਪੰਜਾਬ ਦੀ ਸਰਕਾਰ ਨੂੰ ਵੀ ਪੁੱਛਦੇ, ਹਰਿਆਣਾ ਨੂੰ ਵੀ ਫਰਜ਼ੀ ਬੁਲਾ ਕੇ ਪੁੱਛ ਲੈਂਦੇ ਕਿਉਂਕਿ ਹਰਿਆਣਾ ਨੇ ਤਾਂ ਮੋਹਰ ਵੀ ਲਗਾਉਣੀ ਸੀ। ਤੁਹਾਨੂੰ ਬੁਲਾ ਕੇ ਪੁੱਛਣਾ ਚਾਹੀਦਾ ਕਿ ਅਸੀਂ ਇੱਥੇ ਸੈਂਟਰਲ ਰੂਲਜ਼ ਲਾਗੂ ਕਰਨ ਲੱਗੇ ਹਾਂ, ਸਾਰੇ ਇੰਪਲਾਈਜ਼ ਨੂੰ ਆਪਣੇ ਅਧੀਨ ਕਰਨ ਲੱਗੇ ਹਾਂ ਕੀ ਤੁਸੀਂ ਸਹਿਮਤ ਹੋ? ਕਿਸੇ ਨੂੰ ਪੁੱਛਿਆ ਨਹੀਂ This is absolutely erroneous, it is unilateral, it is dictatorial, it is undemocratic, it is unconstitutional and 100 per cent unacceptable to the people of Punjab and will remain so. ਹੁਣ ਇੰਪਲਾਈਜ਼ ਦੀ ਗੱਲ ਆ ਗਈ। ਉਨ੍ਹਾਂ ਨੇ ਮੋਢਾ ਇੰਪਲਾਈਜ਼ ਉੱਤੇ ਰੱਖ ਲਿਆ ਹੈ। ਚੰਡੀਗੜ੍ਹ ਵਿੱਚ ਕਿੰਨੇ-ਕੁ ਇੰਪਲਾਈਜ਼ ਹਨ। ਪੰਜਾਬ ਦੀ ਕਿੰਨੀ ਆਬਾਦੀ ਚੰਡੀਗੜ੍ਹ ਵਿੱਚ ਰਹਿੰਦੀ ਹੈ। ਸਾਡੇ Stakes ਕੀ ਹਨ, ਸਾਡਾ ਇਸ ਵਿੱਚ ਇਨਵੈਸਟਮੈਂਟ ਕੀ ਹੈ, ਇਹ ਕਿਸੇ ਨੇ ਨਹੀਂ ਪੁੱਛਿਆ। ਇੰਪਲਾਈਜ਼ ਚਾਹੁੰਦੇ ਸਨ। ਸਪੀਕਰ ਸਾਹਿਬ, ਇਸ ਮਤੇ ਵਿੱਚ ਕਿਤੇ ਲਿਖੋ ਕਿ ਚੰਡੀਗੜ੍ਹ ਤਾਂ ਪਹਿਲਾਂ ਹੀ union territory ਹੈ। ਤੁਹਾਡੇ ਅਧੀਨ ਹੀ ਹੈ। ਤੁਹਾਨੂੰ ਕੌਣ ਰੋਕਦਾ ਹੈ, ਤੁਸੀਂ ਇੰਪਲਾਈਜ਼ ਨੂੰ ਭਾਵੇਂ 7ਵਾਂ ਪੇਅ ਕਮਿਸ਼ਨ ਲਾ ਦਿਓ। ਤਿੰਨ-ਚਾਰ ਹੋ ਇਕੱਠੇ ਦੇ ਦਿਓ। ਸਾਨੂੰ ਕੀ ਇਤਰਾਜ਼ ਹੈ। ਜਿੰਨੀ ਤਨਖਾਹ ਤੁਸੀਂ ਦੇਣੀ ਚਾਹੁੰਦੇ ਹੋ, ਦੇ ਦਿਓ। ਸਾਨੂੰ ਕੋਈ ਇਤਰਾਜ਼ ਨਹੀਂ ਹੈ But on the pretext that because employees are saying so, therefore, we are imposing Central Rules on Chandigarh, it is absolutely unacceptable, it has no logic at all. It is a bereft of any wise thinking, therefore, ਅਸੀਂ ਸਾਰੇ ਇਕੱਠੇ ਹੋ ਕੇ ਜਿੰਨੇ ਅਸੀਂ ਇੱਧਰਲੇ ਪਾਸੇ ਬੈਠੇ ਹਾਂ, ਚਾਹੇ ਉੱਧਰਲੇ ਪਾਸੇ ਬੈਠੇ ਹਨ, ਜਿਹੜਾ ਬੀ.ਜੇ.ਪੀ. ਦਾ ਮਨਸੂਬਾ ਹੈ, ਇਸ ਨੂੰ oppose ਕਰੀਏ। ਜੇਕਰ ਅੱਜ ਆਪਾਂ ਅਜਿਹਾ ਨਾ ਕੀਤਾ ਤਾਂ ਮੇਰੀ ਗੱਲ ਯਾਦ ਰੱਖਣਾ ਇਸ ਦਾ ਨਤੀਜਾ ਮਾੜਾ ਹੋਵੇਗਾ। ਆਪਾਂ ਤਾਂ ਸਾਰਿਆਂ ਨੇ ਮਿਲ ਕੇ ਲੜਨਾ ਹੈ। ਜਿਹੜਾ ਇਹ ਅੰਦੋਲਨ ਹੋਇਆ ਸੀ, ਉਹ ਦੇਸ਼ ਦੇ ਸਾਰੇ ਕਿਸਾਨਾਂ ਨੂੰ salute ਹੈ। ਪਰ basically ਜਿਹੜਾ ਇਹ ਅੰਦੋਲਨ ਸੀ, ਇਹ ਪੰਜਾਬ ਦੇ ਕਿਸਾਨਾਂ ਦਾ ਸੀ। ਜਿਹੜੀ ਇਸ ਅੰਦੋਲਨ ਵਿੱਚ ਸਪਿਰਿਟ ਭਰੀ ਹੋਈ ਸੀ, ਇਸ ਕਾਰਨ ਹੀ ਜਿੱਤ ਪ੍ਰਾਪਤ ਹੋਈ ਸੀ ਔਰ ਇਹ ਸਪਿਰਿਟ ਹੀ ਉਨ੍ਹਾਂ ਨੂੰ ਚੁੱਭੀ

ਹੈ। ਇਲੈਕਸ਼ਨ ਵੇਲੇ ਉਨ੍ਹਾਂ ਨੇ ਕਾਨੂੰਨ ਤਾਂ ਵਾਪਸ ਲੈ ਲਏ, ਲੇਕਿਨ ਉਨ੍ਹਾਂ ਦੇ ਮਨ ਦੇ ਅੰਦਰ ਸੀ ਕਿ ਇਨ੍ਹਾਂ ਨੂੰ ਕਿਵੇਂ ਬੰਦੇ ਬਣਾਉਣਾ ਹੈ। ਸੋ, ਇਹ ਬੰਦੇ ਬਣਾਉਣ ਦੀ ਨੀਤੀ ਬਹੁਤ ਮਾੜੀ ਹੈ।

**ਗਕ/ਅਗ/01-4-2022/12.15**

ਇਸ ਦਾ ਅਸੀਂ ਸਖਤ ਵਿਰੋਧ ਕਰਦੇ ਹਾਂ। ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੇਰੀ ਪੰਜਾਬ ਸਰਕਾਰ ਨੂੰ, ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ ਇਹ ਨਾ ਹੋਵੇ ਕਿ ਅਸੀਂ ਮਤਾ ਪਾਸ ਕਰਕੇ ਹੀ ਛੱਡ ਦਈਏ। ਇਸ ਤਰ੍ਹਾਂ ਨਹੀਂ ਕਰਨਾ। ਇਸ ਨੂੰ ਅਸੀਂ ਪੂਰਾ ਲੜ੍ਹਾਂਗੇ। ਇੱਥੇ ਵੀ, ਬਾਹਰ ਵੀ, ਪ੍ਰਾਈਮ ਮਨਿਸਟਰ ਸਾਹਿਬ ਨੂੰ ਮਿਲੋ, ਰਾਸ਼ਟਰਪਤੀ ਜੀ ਨੂੰ ਮਿਲੋ, ਜਿਸ ਨੂੰ ਵੀ ਮਿਲਣਾ ਹੈ, ਮਿਲ ਲਵੋ। ਸਭ ਤੋਂ ਪਹਿਲਾਂ ਅਸੀਂ 117 ਬੰਦੇ ਸਾਰੇ ਪ੍ਰਾਈਮ ਮਨਿਸਟਰ ਦੇ ਘਰ ਦੇ ਬਾਹਰ ਧਰਨਾ ਲਗਾਈਏ। National/ International Media will focus on this demand, ਇੱਥੇ ਹੀ ਬਸ ਨਹੀਂ। ਇਸ ਦੀ ਇੱਕ ਚੰਗੀ ਐਜ਼ੀਟੇਸ਼ਨ ਪਲਾਨ ਕਰੋ। ਇਹ ਜ਼ਰੂਰੀ ਨਹੀਂ ਕਿ ਅਸੀਂ ਬਹੁਤ ਹਜ਼ੂਮ ਇਕੱਠਾ ਕਰਕੇ ਜਾਣਾ ਹੈ। ਅੱਜ ਦੇ ਯੁੱਗ ਵਿੱਚ Representative character ਵਿੱਚ ਤੁਸੀਂ agitate ਕਰੋਗੇ ਤਾਂ ਉਸ ਦੀ ਬਹੁਤ ਕੀਮਤ ਹੈ। ਇਸ ਦੇ ਨਾਲ ਨਾਲ simultaneously agitation and simultaneously the legal route has to be taken ਉਸ ਲਈ ਵੀ ਸੁਪਰੀਮ ਕੋਰਟ ਵਿੱਚ ਤਿਆਰੀ ਕਰੋ।

**ਮਾਨਯੋਗ ਸਪੀਕਰ:** ਤੁਸੀਂ ਅੱਜ ਦੇ ਮਤੇ ਨਾਲ ਸਹਿਮਤ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਇੱਕ ਮਿੰਟ ਜੀ, ਬਸ ਲਾਸਟ ਗੱਲ ਹੀ ਕਹਿਣ ਲੱਗਾ ਹਾਂ। ਮੈਂ ਕਿਹੜਾ ਇੱਥੇ ਰੋਜ਼-ਰੋਜ਼ ਬੋਲਣਾ ਹੈ।

**ਮਾਨਯੋਗ ਸਪੀਕਰ:** ਤੁਸੀਂ ਰੋਜ਼-ਰੋਜ਼ ਵੀ ਬੋਲੋਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਸੁਪਰੀਮ ਕੋਰਟ ਦਾ ਰੁੱਖ ਕਰੋ। ਅੱਛੇ ਮਾਈਂਡਸ ਨੂੰ ਬਿਠਾਓ। ਉਨ੍ਹਾਂ ਨੂੰ ਕਹੋ ਕਿ ਉੱਥੇ ਪਟੀਸ਼ਨ ਪਾਉਣ ਜਿਸ ਤਰ੍ਹਾਂ ਪੰਜਾਬ ਵਿੱਚ Termination of Agreements Act, 2004 ਇਸੇ ਸਦਨ ਵਿੱਚ ਪਾਸ ਹੋਇਆ ਸੀ। 18-20 ਸਾਲ ਲੰਘ ਚੁੱਕੇ ਹਨ। ਸਾਡੇ ਦਰਿਆਈ ਪਾਣੀ ਦੀ ਠੱਲ੍ਹ ਪੈ ਗਈ ਸੀ। ਇਸ ਤਰ੍ਹਾਂ ਜੇਕਰ ਅਸੀਂ ਕੋਈ ਲੀਗਲ ਰੂਟ ਲਵਾਂਗੇ ਤਾਂ ਉਸ ਵਿੱਚ ਸਾਡੇ ਆਪਣੇ ਇੰਟਰਸਟ ਬਹਾਲ ਰਹਿਣਗੇ। ਇਸ ਮਤੇ ਦੀ ਮੈਂ 100 ਫੀਸਦੀ ਸਪੋਰਟ ਕਰਦਾ ਹਾਂ। ਜਿੱਥੇ ਤੱਕ ਵੀ ਤੁਸੀਂ ਲੜੋਗੇ, ਅਸੀਂ ਇੱਕ ਕਦਮ ਅੱਗੇ ਚੱਲ ਕੇ ਤੁਹਾਡੇ ਨਾਲ ਇਸ ਲੜਾਈ ਵਿੱਚ ਹਿੱਸਾ ਪਾਵਾਂਗੇ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਦੋ ਛੋਟੀਆਂ ਗੱਲਾਂ ਕਰਨੀਆਂ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਦੋ ਇੰਸੀਡੈਂਟ ਬਹੁਤ ਇੰਪਾਰਟੈਂਟ

ਹਨ। ਇੱਕ ਦਿੱਲੀ-ਕੱਟੜਾ ਐਕਸਪ੍ਰੈਸ ਵੇਅ ਚੱਲ ਰਿਹਾ ਹੈ, ਉਹ ਤੁਹਾਡੇ ਸੰਗਰੂਰ ਵਿੱਚੋਂ ਲੰਘ ਕੇ ਜਾ ਰਿਹਾ ਹੈ।

**ਮਾਨਯੋਗ ਸਪੀਕਰ**: ਖਹਿਰਾ ਸਾਹਿਬ, ਪਲੀਜ਼ ਇੱਕ ਮਿੰਟ ਸੁਣੋ।

**Sardar Sukhpal Singh Khaira**: Speaker Sahib please ** ** ਜਿਹੜਾ ਲੁਧਿਆਣਾ ਸ਼ਹਿਰ ਹੈ, ਉੱਥੇ ਦੇ ਲੋਕਾਂ ਨੇ ਮੈਨੂੰ ਬਹੁਤ ਦੱਸਿਆ ਕਿ ਜਿਹੜਾ ਭਗਵਾਨਪੁਰਾ ਪਿੰਡ ਹੈ ਅਤੇ ਸਾਊਥ ਸਿਟੀ ਦੇ ਲਾਗੇ ਹੈ, ਇਹ ਹਾਈਵੇਅ ਉੱਥੋਂ ਲੰਘ ਰਿਹਾ ਹੈ। ਕੇਂਦਰ ਸਰਕਾਰ ਹੁਣ ਕੀ ਕਰ ਰਹੀ ਹੈ ਕਿ ਜਿਹੜੇ ਆਮ ਪੇਂਡੂ ਹਲਕਿਆਂ ਵਿੱਚ 60-70 ਲੱਖ ਰੁਪਿਆ ਕੰਪਨਸੇਸ਼ਨ ਦੇ ਰਿਹਾ ਹੈ, ਕੀ ਲੁਧਿਆਣਾ ਦੇ ਸਾਊਥ ਸਿਟੀ ਵਿੱਚ ਜਿੱਥੇ 3-4 ਕਰੋੜ ਨੂੰ ਏਕੜ ਹੈ, ਉੱਥੇ ਕਿਸਾਨ ਬਹੁਤ ਔਖੇ ਹਨ । ਤੁਸੀਂ ਉਨ੍ਹਾਂ ਦੀ ਗੱਲ ਜ਼ਰੂਰ ਸੁਣ ਲਓ। ਟਰੱਕ ਯੂਨੀਅਨ ਤੇ ਜਿਹੜਾ ਹਮਲਾ ਹੋਇਆ ਹੈ, ਮਾਨ ਸਾਹਿਬ ਉਹ ਤੁਹਾਡੇ ਤੇ ਰੀਫਲੈਕਟ ਹੋਣਾ ਹੈ। ਉਹ ਕਿਸੇ ਐਮ.ਐਲ.ਏ. ਤੇ ਨਹੀਂ ਜਾਣਾ। ਉਨ੍ਹਾਂ ਨੇ ਤਾਂ ਜੋ ਕਰਨਾ ਸੀ, ਉਹ ਕਰ ਦਿੱਤਾ। (ਵਿਘਨ) ਧੰਨਵਾਦ ।

**ਮਾਨਯੋਗ ਸਪੀਕਰ:** ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਹਾਊਸ ਦੀ ਸਟਰੈਂਥ ਦੇ ਮੁਤਾਬਿਕ ਸਭ ਨੂੰ ਸਮਾਂ ਦਿੱਤਾ ਜਾਣਾ ਹੈ। ਮੈਂ ਬੇਨਤੀ ਕਰਦਾ ਹਾਂ, ਤੁਸੀਂ ਮੇਰੀ ਡਿਊਟੀ ਲਗਾਈ ਹੈ। ਜਦੋਂ ਮੈਂ ਬੇਨਤੀ ਕਰਦਾ ਹਾਂ ਤਾਂ ਬੋਲੋ। ਜਦੋਂ ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਤਾਂ ਕਨਕਲੂਡ ਕਰ ਦਿਆ ਕਰੀਏ। ਹਾਊਸ ਨੂੰ ਵਧੀਆ ਤਰੀਕੇ ਨਾਲ ਚਲਾਉਣਾ ਹੈ। ਹਾਂ ਜੀ, ਸ਼੍ਰੀ ਜੈ ਕ੍ਰਿਸ਼ਨ ਰੋੜੀ ਜੀ।

**ਸਰਦਾਰ ਜੈ ਕ੍ਰਿਸ਼ਨ ਸਿੰਘ (ਗੜ੍ਹਸ਼ੰਕਰ):** ਸਪੀਕਰ ਸਾਹਿਬ, ਧੰਨਵਾਦ ਜੀ। ਅੱਜ ਤੁਸੀਂ ਮੈਨੂੰ 16ਵੀਂ ਵਿਧਾਨ ਸਭਾ ਵਿੱਚ ਪਹਿਲੀ ਵਾਰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਆਪਣੇ ਆਪ ਨੂੰ ਖੁਸ਼ਨਸੀਬ ਮਹਿਸੂਸ ਕਰ ਰਿਹਾ ਹਾਂ ਕਿ ਮੈਨੂੰ ਗੜ੍ਹਸ਼ੰਕਰ ਹਲਕੇ ਦੇ ਲੋਕਾਂ ਨੇ ਉਸ ਧਰਤੀ ਤੋਂ ਚੁਣ ਕੇ ਭੇਜਿਆ ਹੈ ਜਿੱਥੇ ਸ਼੍ਰੀ ਗੁਰੂ ਰਵਿਦਾਸ ਮਹਾਰਾਜ ਜੀ ਦੀ ਚਰਨ ਛੋਹ ਪ੍ਰਾਪਤ ਧਰਤੀ ਸ਼੍ਰੀ ਖੁਰਾਲਗੜ੍ਹ ਸਾਹਿਬ ਹੈ । ਮੈਂ ਬਾਬਾ ਸਾਹਿਬ ਅੰਬੇਦਕਰ ਜੀ ਦਾ ਤਹਿ ਦਿਲੋਂ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਅੱਜ ਤੱਕ ਤੁਸੀਂ ਸਾਰੇ ਜਾਣਦੇ ਹੋ, ਸਪੀਕਰ ਸਾਹਿਬ, ਜਿਹੜੇ ਰਾਜੇ ਰਾਣੇ ਸੀ, ਮਹਾਰਾਣੇ ਸੀ, ਉਹ ਰਾਣੀਆਂ ਦੇ ਪੇਟਾਂ ਵਿੱਚੋਂ ਹੀ ਜਨਮ ਲੈਂਦੇ ਸਨ। ਬਾਬਾ ਸਾਹਿਬ ਅੰਬੇਦਕਰ ਜੀ ਨੇ ਬੋਰਡ ਦਾ ਅਧਿਕਾਰ ਲੈ ਕੇ ਦਿੱਤਾ। ਜਿਨ੍ਹਾਂ ਨੇ ਦੇਸ਼ ਚਲਾਉਣਾ ਹੈ ਜਿਨ੍ਹਾਂ ਨੇ ਸਟੇਟ ਚਲਾਉਣੀ ਹੈ, ਉਹ ਬੋਰਡ ਦੇ ਅਧਿਕਾਰ ਨਾਲ ਸੰਦੂਕੜੀਆਂ ਵਿੱਚੋਂ ਪੈਦਾ ਹੁੰਦੇ ਹਨ। ਸਪੀਕਰ ਸਾਹਿਬ, ਅੱਜ ਜਿਹੜਾ ਮਤਾ ਪੰਜਾਬ ਦੀ ਵਿਧਾਨ ਸਭਾ ਦੇ ਵਿੱਚ ਆਇਆ ਹੈ ਮੈਂ ਉਸ ਤੇ ਆਪਣਾ ਕੁਝ ਸਮਾਂ ਤੁਹਾਡੇ ਤੋਂ ਲੈਣਾ ਚਾਹੁੰਦਾ ਹਾਂ ਕਿ ਜੇਕਰ ਅਸੀਂ ਆਪਣੇ ਦੇਸ਼ ਦੀ ਭੂਗੋਲਿਕ ਸਥਿਤੀ ਦੇਖਦੇ ਹਾਂ ਤਾਂ ਪੰਜਾਬ ਬਾਰਡਰ ਹੈ ਕਿਉਂਕਿ ਜਦੋਂ ਵੀ ਦੇਸ਼ ਤੇ ਹਮਲਾ ਹੋਇਆ ਹੈ ਤਾਂ ਸਭ ਤੋਂ ਪਹਿਲਾਂ ਉਹ ਪੰਜਾਬ ਨੇ ਹਿੱਕ ਡਾਹ

ਕੇ ਉਸ ਦਾ ਸਾਹਮਣਾ ਕੀਤਾ ਹੈ। ਜਦੋਂ ਲੁਟੇਰੇ ਆਉਂਦੇ ਸੀ, ਧਾੜਵੀ ਆਉਂਦੇ ਸੀ ਅਤੇ ਦੇਸ਼ ਨੂੰ ਲੁੱਟ ਕੇ ਵਾਪਸ ਜਾਂਦੇ ਸਨ ਤਾਂ ਉਸ ਸਮੇਂ ਵੀ ਪੰਜਾਬ ਨੂੰ ਹੀ ਉਸ ਦਾ ਨੁਕਸਾਨ ਝੱਲਣਾ ਪਿਆ ਸੀ। ਦੇਸ਼ ਦੀ ਆਜ਼ਾਦੀ ਦੀ ਖਾਤਰ ਸਾਡੇ ਪੰਜਾਬੀਆਂ ਨੇ 80% ਸਭ ਤੋਂ ਵੱਡੀ ਸ਼ਹਾਦਤ ਦਿੱਤੀ ਹੈ।

**12.20 ਰ./ਹਸਟ/01.04.2022**

ਅੱਜ ਦੇਸ਼ ਦੀ ਅਜ਼ਾਦੀ ਨੂੰ ਬਰਕਰਾਰ ਰੱਖਣ ਦੇ ਲਈ ਪੰਜਾਬੀ ਸਭ ਤੋਂ ਮੂਹਰਲੀ ਕਤਾਰ ਦੇ ਵਿੱਚ ਖੜ੍ਹੇ ਮਿਲਦੇ ਹਨ। ਸਰ, ਸਾਨੂੰ ਇਹ ਪਤਾ ਹੈ ਕਿ ਚੰਡੀਗੜ੍ਹ ਦੇ ਵਿੱਚ ਪੰਜਾਬ ਦੇ ਪਿੰਡ ਸਨ, ਉਨ੍ਹਾਂ ਲੋਕਾਂ ਨੂੰ ਹਟਾ ਕੇ ਚੰਡੀਗੜ੍ਹ ਬਣਾਇਆ ਗਿਆ ਹੈ। ਹਰੇਕ ਸਟੇਟ ਦੀ ਆਪਣੀ ਰਾਜਧਾਨੀ ਹੈ, ਪੰਜਾਬ ਜਿਹੜਾ ਕਿ ਹਮੇਸ਼ਾ ਹੀ ਦੇਸ਼ ਦੀ ਸੇਵਾ ਖਾਤਰ ਮੂਹਰਲੀ ਕਤਾਰ ਦੇ ਵਿੱਚ ਖੜ੍ਹਾ ਹੈ। ਅੱਜ ਸਾਨੂੰ ਆਪਣੀ ਰਾਜਧਾਨੀ ਲੈਣ ਦੇ ਲਈ 75 ਸਾਲਾਂ ਤੋਂ ਲੜਾਈ ਲੜਨੀ ਪੈ ਰਹੀ ਹੈ। ਸਪੀਕਰ ਸਾਹਿਬ, ਅੱਜ ਤੱਕ ਇਹ ਕਦੀ ਨਹੀਂ ਹੋਇਆ ਕਿ ਬਾਹਰਲੇ ਬੰਦੇ ਦੀ ਹਿੰਮਤ ਹੋ ਜਾਵੇ ਅਤੇ ਉਸਦੇ ਘਰ ਤੇ ਹਮਲਾ ਕਰ ਜਾਵੇ ਪਰ ਜਦੋਂ ਵਿੱਚੋਂ ਕੁਝ ਘਰ ਵਾਲੇ ਨਾਲ ਰਲ਼ ਜਾਣ ਤਾਂ ਹੀ ਦੂਜਾ ਬੰਦਾ ਹਮਲਾ ਕਰ ਸਕਦਾ ਹੈ ਅਤੇ ਜੰਗਲ ਤਾਂ ਹੀ ਕੱਟਿਆ ਜਾ ਸਕਦਾ ਹੈ ਕਿਉਂਕਿ ਕੁਹਾੜੀ ਦੇ ਵਿੱਚ ਜਿਹੜਾ ਦਸਤਾ ਹੈ, ਉਹ ਉਸ ਦੀ ਆਪਣੀ ਲੱਕੜ ਦਾ ਹੀ ਹੁੰਦਾ ਹੈ।

ਪੰਜਾਬ ਦਾ ਮੋਹਾਲੀ ਤੋਂ ਲੈ ਕੇ ਪਠਾਨਕੋਟ ਤੱਕ ਕੰਡੀ ਏਰੀਆ ਹੈ, ਨੀਮ ਪਹਾੜੀ ਏਰੀਆ ਹੈ। ਪੂਰੇ ਦੇਸ਼ ਦੇ ਵਿੱਚ ਇੰਡਸਟਰੀ ਪੈਕੇਜ ਦਿੱਤਾ ਗਿਆ ਪਰੰਤੂ ਪੰਜਾਬ ਨੂੰ ਇਸ ਤੋਂ ਵੀ ਬਾਹਰ ਰੱਖਿਆ ਗਿਆ ਹੈ। ਹਿਮਾਚਲ ਸਾਡੇ ਨਾਲ ਲਗਦਾ ਹੈ, ਉੱਥੇ ਇੰਡਸਟਰੀ ਲੱਗੀ ਹੈ ਪਰੰਤੂ ਪੰਜਾਬ ਦੇ ਕੰਡੀ ਏਰੀਏ ਦੇ ਵਿੱਚ ਅੱਜ ਤੱਕ ਕੋਈ ਵੀ ਇੰਡਸਟਰੀ ਪੈਕੇਜ ਨਹੀਂ ਦਿੱਤਾ ਗਿਆ। ਜਿਹੜੀਆਂ ਸਰਕਾਰਾਂ ਕੇਂਦਰ ਦੇ ਨਾਲ ਭਾਈਵਾਲ ਰਹੀਆਂ ਹਨ, ਉਹ ਅੱਜ ਤੱਕ ਚੁੱਪ ਕਰਕੇ ਬੈਠੀਆਂ ਰਹੀਆਂ ਹਨ। ਉਨ੍ਹਾਂ ਨੇ ਆਪਣੀ ਕੁਰਸੀ ਬਚਾਉਣ ਦੀ ਖਾਤਰ, ਪੰਜਾਬ ਦੇ ਹਿੱਤ ਵੇਚ ਦਿੱਤੇ। ਇਸ ਤੋਂ ਇਲਾਵਾ ਸਰ, ਸਰਕਾਰ ਪੰਜਾਬ ਦੇ ਲੋਕਾਂ ਦਾ ਜੀ.ਐਸ.ਟੀ. ਦਾ ਪੈਸਾ ਇਕੱਠਾ ਕਰਕੇ ਕੇਂਦਰ ਸਰਕਾਰ ਨੂੰ ਦੇ ਕੇ ਆਉਂਦੀ ਹੈ, ਇਸ ਤੋਂ ਬਾਅਦ ਅਸੀਂ ਹੀ ਉਨ੍ਹਾਂ ਕੋਲ ਗੇੜੇ ਮਾਰੀਏ ਕਿ ਸਾਡੇ ਹੀ ਪੈਸੇ ਸਾਨੂੰ ਦੇ ਦਿੱਤੇ ਜਾਣ। ਜਿਹੜੇ ਆਰ.ਡੀ.ਐਫ. ਦੇ ਪੈਸੇ ਹਨ, ਉਹ ਵੀ ਵਾਰ-ਵਾਰ ਰੋਕੇ ਜਾਂਦੇ ਹਨ। ਇਸ ਦੇ ਨਾਲ ਹੀ ਬਿਜਲੀ ਦੀ ਗੱਲ, ਕੇਂਦਰ ਸਰਕਾਰ ਕਹੇ ਕਿ ਅਸੀਂ ਤੁਹਾਨੂੰ ਬਿਜਲੀ ਨਹੀਂ ਦੇਣੀ ਤੁਹਾਡੇ ਨਾਲ ਦੀਆਂ ਸਟੇਟਾਂ ਨੂੰ ਦੇਣੀ ਹੈ। ਸਾਨੂੰ ਕੋਰਟ ਦੇ ਦਰਵਾਜ਼ੇ ਖੜਕਾਉਣੇ ਪੈਣ, ਇਹ ਕਿਤੇ ਵੀ ਜਾਇਜ਼ ਨਹੀਂ ਮੰਨਿਆ ਜਾ ਸਕਦਾ। ਅੱਜ ਤੱਕ ਯੂਨੀਵਰਸਿਟੀ ਦੇ ਸੈਨੇਟ ਦੇ ਇਲੈਕਸ਼ਨ ਹੋਣ ਉਸ ਦੇ ਲਈ ਵੀ ਹਾਈਕੋਰਟ ਜਾਣਾ ਪੈ ਜਾਵੇ, ਇਸ ਦੇ ਲਈ ਵੀ ਸਾਨੂੰ ਧਰਨੇ ਪ੍ਰਦਰਸ਼ਨ ਕਰਨੇ ਪੈਣ। ਇੱਥੋਂ ਕੇਂਦਰ ਸਰਕਾਰ ਦੀ ਮਾਨਸਿਕਤਾ ਅਤੇ ਉਨ੍ਹਾਂ ਦੀ ਨੀਤੀ ਸਪੱਸ਼ਟ ਹੁੰਦੀ ਹੈ। ਸਰ, ਇਸ ਦੇ ਨਾਲ-ਨਾਲ ਵੱਖ-ਵੱਖ ਸਮਿਆਂ ਤੇ ਅਸੀਂ ਕਾਲੇ ਕਾਨੂੰਨਾਂ ਦੀ ਗੱਲ ਕਰੀਏ, ਭਾਵੇਂ ਬਿਜਲੀ ਤੇ ਬਣੇ ਕਾਨੂੰਨਾਂ ਦੀ ਗੱਲ

ਕਰੀਏ, ਭਾਵੇਂ ਲੇਬਰ ਨਾਲ ਸਬੰਧਿਤ ਬਣਾਉਣ ਜਾ ਰਹੇ ਕਾਨੂੰਨਾਂ ਦੀ ਗੱਲ ਕਰੀਏ। ਸਰ, ਜਿਵੇਂ ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਕੁਹਾੜੇ ਦੇ ਵਿੱਚ ਦਸਤਾ ਲੱਕੜ ਦਾ ਹੀ ਲੱਗਾ ਹੁੰਦਾ ਹੈ। ਇਸ ਤੋਂ ਇਲਾਵਾ ਚੰਡੀਗੜ੍ਹ ਦੇ ਵਿੱਚ ਐਂਟਰ ਕਰਨ ਦੇ ਲਈ ਜਦੋਂ ਟਰਾਂਸਪੋਰਟ ਦੇ ਤਿੰਨ ਐਗਰੀਮੈਂਟ ਹੋਏ ਹਨ, ਤਿੰਨ ਪਰਮਿਟ ਸੀ ਜਿਹੜੇ ਚੰਡੀਗੜ੍ਹ ਆਉਂਦੇ ਸੀ ਪਰੰਤੂ ਆਪਣੇ ਨਿੱਜੀ ਹਿੱਤਾਂ ਦੇ ਲਈ ਉਹ ਪਰਮਿਟ ਮੁਹਾਲੀ ਤੱਕ ਕਰ ਦਿੱਤੇ ਗਏ ਅਤੇ ਆਪਣੀਆਂ ਬੱਸਾਂ 43 ਸੈਕਟਰ ਤੱਕ ਅੰਦਰ ਭੇਜ ਦਿੱਤੀਆਂ ਗਈਆਂ। ਪੰਜਾਬ ਦੇ ਹੱਕਾਂ ਉੱਤੇ ਆਪ ਡਾਕੇ ਮਾਰੇ ਗਏ ਹਨ। ਇਸੇ ਤਰ੍ਹਾਂ ਹੀ ਕੇਂਦਰ ਦੀਆਂ ਸਰਕਾਰਾਂ ਪੰਜਾਬ ਦੇ ਅੰਦਰ ਦਾਖਲ ਹੋਣ ਦੀ ਕੋਸ਼ਿਸ਼ ਕਰਦੀਆਂ ਹਨ ਕਿਉਂਕਿ ਅੱਜ ਤੱਕ ਜਿਹੜੇ ਭਾਈਵਾਲ ਰਹੇ ਹਨ, ਉਨ੍ਹਾਂ ਨੇ ਆਪਣੇ ਨਿੱਜੀ ਹਿੱਤਾਂ ਦੀ ਖਾਤਰ ਪੰਜਾਬ ਦੇ ਹਿੱਤ ਗਿਰਵੀਂ ਰੱਖ ਦਿੱਤੇ।

ਇਸ ਦੇ ਨਾਲ ਹੀ ਦੇਸ਼ ਦੇ ਅੰਦਰ ਕੋਈ ਵੀ ਦਿੱਕਤ ਆਈ ਹੋਵੇ, ਉਸ ਸਮੇਂ ਪੰਜਾਬ ਨੇ ਹੀ ਮੂਹਰੇ ਹੋ ਕੇ ਲੜਾਈ ਲੜੀ ਹੈ। ਅੱਜ ਪੰਜਾਬ ਦੇ ਵਿੱਚ ਪੰਜਾਬ ਦੇ ਦਿਲਾਂ ਦੀ ਸ਼ਾਨ ਸਰਦਾਰ ਭਗਵੰਤ ਮਾਨ, ਪੰਜਾਬ ਦੇ ਮੁੱਖ ਮੰਤਰੀ ਬਣੇ ਹਨ। ਪੰਜਾਬ ਦੇ ਲੋਕਾਂ ਨੇ ਕੋਈ ਕਸਰ ਬਾਕੀ ਨਹੀਂ ਛੱਡੀ। ਅੱਜ ਬਹੁਤ ਵੱਡਾ ਬਹੁਮਤ ਦੇ ਕੇ ਪੰਜਾਬ ਦੀ ਵਿਧਾਨ ਸਭਾ ਦੇ ਅੰਦਰ ਭੇਜਿਆ ਹੈ। ਪੰਜਾਬ ਦੀ ਸਰਕਾਰ ਨੇ ਅੱਜ ਸਭ ਤੋਂ ਵੱਡਾ ਤੋਹਫਾ 35,000 ਮੁਲਾਜ਼ਮਾਂ ਨੂੰ ਪੱਕੇ ਕਰਨ ਦਾ ਐਲਾਨ ਕਰਕੇ ਦਿੱਤਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਸ ਨਾਲ ਪੰਜਾਬ ਦੇ ਲੋਕਾਂ ਦੇ ਮਨਾਂ ਵਿੱਚ ਆਇਆ ਹੈ ਕਿ ਅਸੀਂ ਸਹੀ ਫੈਸਲਾ ਲਿਆ ਹੈ ਪਰ ਇਸ ਨਾਲ ਕੀ ਹੋਣਾ ਹੈ, ਕਿਉਂਕਿ ਚੰਡੀਗੜ੍ਹ ਦੇ ਵਿੱਚ 60:40 ਦੀ ਰੇਸ਼ੋ ਹੈ, ਜਿਹੜੇ ਪੰਜਾਬ ਦੇ ਮੁਲਾਜ਼ਮ ਕੰਟਰੈਕਟ ਤੇ ਭਰਤੀ ਹਨ, ਉਹ ਕੱਚੇ ਰਹਿ ਜਾਣਗੇ। ਅੱਜ ਜਿਹੜੇ ਐਸ.ਡੀ.ਐਮ. ਹਨ ਜਾਂ ਡੀ.ਸੀ. ਹਨ... (ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ ਰਾਣਾ ਗੁਰਜੀਤ ਸਿੰਘ ਵੱਲੋਂ ਵਿਘਨ) ਰਾਣਾ ਜੀ, ਤੁਸੀਂ ਸਾਡੇ ਬੜੇ ਸਤਿਕਾਰਯੋਗ ਹਨ। ਮੈਨੂੰ ਬੇਨਤੀ ਕਰ ਲੈਣ ਦਿਓ।

**ਰਾਣਾ ਗੁਰਜੀਤ ਸਿੰਘ :** ਸਰ, ਮੈਂ ਤੁਹਾਡੀ ਸ਼ਾਨ ਦੇ ਖਿਲਾਫ ਕੁਝ ਨਹੀਂ ਬੋਲਾਂਗਾ (ਸਰਦਾਰ ਜੈ ਕ੍ਰਿਸ਼ਨ ਸਿੰਘ ਰੋੜੀ ਨੂੰ ਸੰਬੋਧਨ ਕਰਦੇ ਹੋਏ।) ਮੈਂ ਪਹਿਲੀ ਬੇਨਤੀ ਤਾਂ ਇਹ ਕਰਨਾ ਚਾਹੁੰਦਾ ਹਾਂ ਕਿ 'ਰਾਣੇ, ਰਾਜੇ' ਇੱਥੇ ਦੋ ਰਾਣੇ ਚੁਣ ਕੇ ਆਏ ਹਨ। ਰਾਣੇ ਗੁੱਜਰ ਹਨ, ਰਾਣੇ ਰਾਜਪੂਤ ਹਨ, ਰਾਣੇ ਜੱਟ ਹਨ। ਇਹ ਸ਼ਬਦ ਤੁਸੀਂ ਵਾਪਸ ਲਓ। (ਵਿਘਨ) ਦੇਖੋ, ਇੱਥੋਂ ਇਹ ਸ਼ਬਦ ਕਟਵਾਓ।

**ਕੁ.ਕ/ਹ.ਸ.ਟ./12.25/01.04.2022**

**ਮੁੱਖ ਮੰਤਰੀ (ਬੈਠੇ-ਬੈਠੇ):** ਰਾਜੇ ਕਿਹਾ ਹੈ ਜੀ।

**ਰਾਣਾ ਗੁਰਜੀਤ ਸਿੰਘ:** ਨਹੀਂ, ਰਾਣੇ ਕਿਹਾ ਹੈ। ਰਾਣੇ-ਰਾਜੇ ਕਿਹਾ ਗਿਆ ਹੈ। ਮਾਨ ਸਾਹਿਬ, ਇਹ ਸ਼ਬਦ ਇੱਥੋਂ ਕਟਵਾ ਦੇਵੋ। ਇਹ ਤੁਹਾਨੂੰ ਕਟਾਉਣਾ ਪਵੇਗਾ।

**ਮਾਨਯੋਗ ਸਪੀਕਰ:** ਰਾਣਾ ਜੀ, ਤੁਹਾਡੀ ਗੱਲ ਆ ਗਈ ਹੈ।

**ਰਾਣਾ ਗੁਰਜੀਤ ਸਿੰਘ:** ਰਾਣੇ-ਰਾਜੇ ਕਰਕੇ ਤਾਂ ਮੈਂ ਆਪਣੇ ਪ੍ਰਧਾਨ ਨਾਲ ਲੜ ਪਿਆ। ਤੁਸੀਂ ਵਿਧਾਨ ਸਭਾ ਦੇ ਵਿੱਚ ਰਾਣੇ-ਰਾਜੇ ਕਹੋਗੇ? ਇਹ ਸ਼ਬਦ ਕਟਵਾਓ ਜੀ। ਸਪੀਕਰ ਸਾਹਿਬ ਕਹਿ ਦੇਵੋ।

**ਮਾਨਯੋਗ ਸਪੀਕਰ:** ਰਾਣਾ ਜੀ, ਤੁਹਾਡੀ ਗੱਲ ਆ ਗਈ ਹੈ। ਮੈਂ ਉਨ੍ਹਾਂ ਦੀ ਗੱਲ ਸੁਣ ਲਵਾਂ ਜੀ, ਕਹਿ ਦੇਵਾਂਗਾ (ਵਿਘਨ, ਸ਼ੋਰ)। ਇਸ ਹਾਊਸ ਦੇ ਸਾਰੇ ਮੈਂਬਰਾਂ ਦੀ ਸ਼ਾਨ ਸਲਾਮਤ ਰਹੇਗੀ।

**ਰਾਣਾ ਗੁਰਜੀਤ ਸਿੰਘ:** ਸਪੀਕਰ ਸਾਹਿਬ, ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਸਪੈਸ਼ਲ ਰੈਜ਼ੋਲਿਊਸ਼ਨ ਹੈ। ਇੱਕ ਸਪੈਸਿਫਿਕ ਗੱਲ ਦੇ ਲਈ ਬੁਲਾਇਆ ਗਿਆ ਹੈ। ਇਨ੍ਹਾਂ ਨੇ ਛੱਡਿਆ ਹੀ ਕੁੱਝ ਨਹੀਂ। ਇਹ ਆਮ ਆਦਮੀ ਪਾਰਟੀ ਜੋ ਮਰਜ਼ੀ ਕਹਿ ਸਕਦੀ ਹੈ? ਇੱਧਰ ਪਾਬੰਦੀਆਂ ਲਗਾ ਦਿੱਤੀਆਂ ਗਈਆਂ ਹਨ। ਰਾਣੇ ਸ਼ਬਦ ਜ਼ਰੂਰ ਕਟਵਾ ਦੇਵੋ ਜੀ। ਰਾਜੇ ਰੱਖਣਾ ਹੈ ਜਾਂ ਨਹੀਂ ਉਹ ਤੁਹਾਡੀ ਮਰਜ਼ੀ ਹੈ।

**ਮਾਨਯੋਗ ਸਪੀਕਰ:** ਤੁਹਾਡੀ ਗੱਲ ਆ ਗਈ ਹੈ ਜੀ। ਹਾਂ ਜੀ, ਰੋੜੀ ਜੀ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ ਮੇਰੀ ਬੇਨਤੀ ਸੁਣਿਓ, ਮੈਂ ਰਾਜਾ ਕਿਹਾ ਹੈ ਜੀ ਸ਼ਾਇਦ ਇਨ੍ਹਾਂ ਨੂੰ ਮਹਿਸੂਸ ਹੋਇਆ ਹੈ। ਮੈਂ ਮੁਆਫੀ ਚਾਹੁੰਦਾ ਹਾਂ ਜੀ ਪਰ ਜੋ ਤੁਸੀਂ ਕਹਿ ਰਹੇ ਹੋ ਮੈਂ ਉਹ ਨਹੀਂ ਕਿਹਾ ਜੀ। ਤੁਸੀਂ ਆਪਣੇ ਸ਼ਬਦ ਮੇਰੇ ਮੂੰਹ ਵਿੱਚ ਨਾ ਪਾਇਓ।

**ਮਾਨਯੋਗ ਸਪੀਕਰ:** ਤੁਹਾਡਾ ਨਾਂਅ ਵੀ ਰਾਣਾ ਹੀ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਮੇਰੀ ਬੇਨਤੀ ਸੁਣ ਲਵੋ ਜੀ। ਮੇਰਾ ਨਾਂ ਵੀ ਰਾਣਾ ਹੈ ਜੀ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਰੈਜ਼ੋਲਿਊਸ਼ਨ ਤੇ ਆਓ। ਹਾਊਸ ਨੂੰ ਰੈਜ਼ੋਲਿਊਸ਼ਨ ਤੇ ਰੱਖੀਏ। ਰੋੜੀ ਜੀ, ਕਨਕਲੂਡ ਕਰੋ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਪੀਕਰ ਸਾਹਿਬ, ਰਾਣਾ ਗੁਰਜੀਤ ਸਿੰਘ ਜੀ ਸਾਡੇ ਦੁਆਬੇ ਤੋਂ ਆਉਂਦੇ ਹਨ। ਮੈਂ ਪਿਛਲੀ ਵਾਰ ਵੀ ਇਨ੍ਹਾਂ ਨੂੰ ਵਿਧਾਨ ਸਭਾ ਦੇ ਵਿੱਚ ਦੇਖਿਆ ਹੈ। ਇਨ੍ਹਾਂ ਨੇ ਹਮੇਸ਼ਾ ਹੀ ਦੁਆਬੇ ਦੀ ਗੱਲ ਕੀਤੀ ਹੈ ਕਿਉਂਕਿ ਦੁਆਬੇ ਨੂੰ ਬੜਾ ਪਛਾੜਿਆ ਗਿਆ ਹੈ। ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਪਰ ਇਨ੍ਹਾਂ ਨੇ ਜਿਹੜੇ ਸ਼ਬਦ ਕਹੇ ਹਨ, ਉਹ ਮੇਰੀ ਮਨਸ਼ਾ ਨਹੀਂ ਸੀ। ਚਲੋ ਇਨ੍ਹਾਂ ਨੂੰ ਮਹਿਸੂਸ ਹੋਇਆ ਹੈ। ਮੈਂ ਬੇਨਤੀ

ਕਰਦਾ ਹਾਂ ਸਰ, ਕਿ ਅੱਜ ਤੱਕ ਜਿਹੜੇ ਕਾਲੇ ਕਾਨੂੰਨ ਬਣੇ ਸੀ। ਮੈਂ ਕੇਂਦਰ ਸਰਕਾਰ ਨੂੰ, ਬੀ.ਜੇ.ਪੀ. ਨੂੰ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਜਦੋਂ ਕਾਲੇ ਕਾਨੂੰਨ ਬਣੇ ਤਾਂ ਪੰਜਾਬ ਦੇ ਲੋਕਾਂ ਨੇ ਸਭ ਤੋਂ ਮੂਹਰੇ ਹੋ ਕੇ ਇਸ ਦੀ ਲੜਾਈ ਲੜੀ ਔਰ ਮੈਨੂੰ ਇਸ ਗੱਲ ਦੀ ਤਸੱਲੀ ਵੀ ਹੈ ਕਿ ਆਮ ਆਦਮੀ ਪਾਰਟੀ ਨੇ ਇਸ ਦਾ ਵਿਰੋਧ ਕੀਤਾ ਸੀ। ਉਸ ਸਮੇਂ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਪੰਜਾਬ ਦੇ ਸਾਡੀ ਪਾਰਟੀ ਦੇ ਪ੍ਰਧਾਨ ਸਨ। ਸਰ, ਇਨ੍ਹਾਂ ਦੀ ਰਹਿਨੁਮਾਈ ਦੇ ਹੇਠ ਪਿੰਡਾਂ ਦੇ ਵਿੱਚ ਗ੍ਰਾਮ ਸਭਾਵਾਂ ਬੁਲਾਈਆਂ ਗਈਆਂ ਸਨ। ਉਸ ਦੇ ਵਿੱਚ ਮਤੇ ਪਾਏ ਗਏ ਸਨ। ਮਾਨ ਸਾਹਿਬ ਨੇ ਪਾਰਟੀ ਨੂੰ ਆਦੇਸ਼ ਦਿੱਤਾ ਕਿ ਡਿਵੀਜ਼ਨ ਲੈਵਲ ਤੇ ਧਰਨੇ ਲਗਾਏ ਜਾਣ। ਸਰ, ਉਸ ਸਮੇਂ ਡੀ.ਸੀ. ਲੈਵਲ ਤੇ ਆਮ ਆਦਮੀ ਪਾਰਟੀ ਨੇ ਹਰੇਕ ਜਥੇਬੰਦੀ ਦੇ ਪਿੱਛੇ ਖੜ੍ਹ ਕੇ ਦਰੀ ਦੇ ਪਿੱਛੇ ਬੈਠ ਕੇ ਸਾਥ ਦਿੱਤਾ। ਉਸ ਤੋਂ ਬਾਅਦ ਜਦੋਂ ਵਿਧਾਨ ਸਭਾ ਦੇ ਵਿੱਚ ਇਹ ਗੱਲ ਆਈ ਤਾਂ ਆਮ ਆਦਮੀ ਪਾਰਟੀ ਨੇ ਕੇਂਦਰ ਦੇ ਖਿਲਾਫ ਡੱਟ ਦੇ ਮੌਕੇ ਦੀ ਸਰਕਾਰ ਦਾ ਵੀ ਸਾਥ ਦਿੱਤਾ ਔਰ ਪੰਜਾਬ ਦੇ ਲੋਕਾਂ ਦੇ ਹੱਕ ਦੇ ਵਿੱਚ ਗੱਲ ਕੀਤੀ। ਮੈਨੂੰ ਇਸ ਗੱਲ ਦੀ ਤਸੱਲੀ ਹੈ ਅਤੇ ਪੰਜਾਬ ਦੇ ਲੋਕਾਂ ਨੂੰ ਵੀ ਇਸ ਗੱਲ ਦੀ ਤਸੱਲੀ ਹੈ ਕਿ ਜਦੋਂ ਲੋਕ ਸਭਾ ਦੇ ਵਿੱਚ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਬੋਲੇ ਸਨ ਤਾਂ ਉਸ ਸਮੇਂ ਵਿਰੋਧੀ ਵੀ ਚੁੱਪ ਕਰਕੇ ਸੁਣ ਰਹੇ ਸਨ ਕਿ ਪੰਜਾਬ ਦੇ ਹੱਕ ਦੇ ਵਿੱਚ ਅੱਜ ਕੋਈ ਬੋਲ ਰਿਹਾ ਹੈ। ਅੱਜ ਕੋਈ ਪੰਜਾਬ ਦੀ ਗੱਲ ਕਰ ਰਿਹਾ ਹੈ (ਥੰਪਿੰਗ)। ਔਰ ਉਸ ਤੋਂ ਬਾਅਦ ਸਰ, ਜਦੋਂ ਰਾਜ ਸਭਾ ਦੀ ਗੱਲ ਆਈ, ਉਸ ਸਮੇਂ ਵੀ ਸਾਡੀ ਪਾਰਟੀ ਬਿਲਕੁਲ ਸਪੱਸ਼ਟ ਸਟੈਂਡ ਲੈਂਦੇ ਹੋਏ ਇਨ੍ਹਾਂ ਕਾਲੇ ਕਾਨੂੰਨਾਂ ਦੇ ਖਿਲਾਫ ਬੋਲੀ। ਸਰ, ਮੈਂ ਪਹਿਲੀ ਵਾਰ ਇਸ ਤਰ੍ਹਾਂ ਦੇਖਿਆ ਕਿ ਸੈਂਟਰ ਹਾਲ ਦੇ ਵਿੱਚ ਦੇਸ਼ ਦਾ ਪ੍ਰਧਾਨ ਮੰਤਰੀ ਹੋਵੇ ਔਰ ਸਾਡੇ ਰਾਜ ਸਭਾ ਦੇ ਦੋ ਮੈਂਬਰ ਸ਼੍ਰੀ ਸੰਜੇ ਸਿੰਘ ਜੀ ਔਰ ਲੋਕ ਸਭਾ ਮੈਂਬਰ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਨੇ ਅੱਖਾਂ ਦੇ ਵਿੱਚ ਅੱਖ ਪਾ ਕੇ ਗੱਲ ਕੀਤੀ ਕਿ ਇਹ ਕਾਲੇ ਕਾਨੂੰਨ ਵਾਪਿਸ ਲੈਣੇ ਪੈਣੇ ਹਨ। ਸਰ, ਅੱਜ ਦਿੱਲੀ ਦੇ ਮੁੱਖ ਮੰਤਰੀ ਅਰਵਿੰਦ ਕੇਜਰੀਵਾਲ ਜੀ ਦੇ ਘਰ ਦੇ ਉੱਤੇ ਬੀ.ਜੇ.ਪੀ. ਹਮਲਾ ਕਰ ਰਹੀ ਹੈ। ਮੈਨੂੰ ਇਸ ਗੱਲ ਦੀ ਵੀ ਤਸੱਲੀ ਹੈ ਕਿ ਉਸ ਸਮੇਂ ਪੰਜਾਬ ਦੇ ਸਾਡੇ ਐਮ.ਐਲ.ਏ. ਸਾਹਿਬਾਨ ਨੇ ਉੱਥੇ ਜਾ ਕੇ ਉਨ੍ਹਾਂ ਦੇ ਘਰ ਦੇ ਅੰਦਰ, ਦਰਵਾਜ਼ੇ ਦੇ ਬਾਹਰ ਜਾ ਕੇ ਪੰਜਾਬ ਦੀ ਗੱਲ ਕੀਤੀ ਹੈ। ਅਸੀਂ ਦਿੱਲੀ ਪ੍ਰਧਾਨ ਮੰਤਰੀ ਸਾਹਿਬ ਦੇ ਘਰ ਦੇ ਬਾਹਰ ਜਾ ਕੇ ਪ੍ਰਦਰਸ਼ਨ ਕਰਕੇ ਆਏ ਸੀ। ਭਾਵੇਂ ਸਾਨੂੰ ਥਾਣੇ ਭੇਜਿਆ ਗਿਆ ਪਰ ਅਸੀਂ ਇਸ ਗੱਲ ਦੀ ਪਰਵਾਹ ਨਹੀਂ ਕੀਤੀ।

**ਮਾਨਯੋਗ ਸਪੀਕਰ:** ਰੈਜ਼ੋਲਿਊਸ਼ਨ ਤੇ ਆਓ।

**ਪ.ਸ./ਬ.ਸ./12.30/01.04.2022**

**ਸਰਦਾਰ ਜੈ ਕ੍ਰਿਸ਼ਨ ਸਿੰਘ:** ਮੈਂ ਸਿਰਫ ਬੇਨਤੀ ਕਰਨੀ ਚਾਹੁੰਦਾ ਹਾਂ, ਬੀ.ਜੇ.ਪੀ. ਵਾਲੇ ਮੇਰੇ ਸਾਥੀ ਬੈਠੇ ਹਨ, ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ ਅਤੇ ਅੱਜ ਇਨ੍ਹਾਂ ਨੂੰ ਵੀ ਬੋਲਣ ਦਾ ਮੌਕਾ ਮਿਲਣਾ ਹੈ। ਮੈਂ ਇਨ੍ਹਾਂ ਨੂੰ

ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੱਜ ਕਿਤੇ ਇਹ ਨਾ ਹੋਵੇ ਕਿ ਭਾਜਪਾ/ਮੋਦੀ ਸਾਹਿਬ ਦੇ ਡਰੋਂ ਉੱਧਰ ਦੀ ਗੱਲ ਕਰ ਦੇਣ। (ਵਿਘਨ)

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਮੈਂਬਰ ਸ਼੍ਰੀ ਅਸ਼ਵਨੀ ਸ਼ਰਮਾ ਬਿਨਾਂ ਇਜਾਜ਼ਤ ਆਪਣੀ ਸੀਟ ਤੋਂ ਉੱਠ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ**: ਮੈਂਬਰ ਸਾਹਿਬ, ਤੁਸੀਂ ਕਨਕਲੂਡ ਕਰੋ।

**ਸਰਦਾਰ ਜੈ ਕ੍ਰਿਸ਼ਨ ਸਿੰਘ**: ਮੈਂ ਤਾਂ ਇਨ੍ਹਾਂ ਨੂੰ ਇਹ ਬੇਨਤੀ ਕਰ ਰਿਹਾ ਹਾਂ ਕਿ ਅੱਜ ਸਾਨੂੰ ਸਾਰਿਆਂ ਨੂੰ, ਪੂਰੇ ਪੰਜਾਬ ਨੂੰ ਇਹ ਆਸ ਹੈ ਕਿ ਤੁਸੀਂ ਕੇਂਦਰ ਦੇ ਪੱਖ ਦੀ ਗੱਲ ਨਹੀਂ ਕਰੋਗੇ ਅਤੇ ਪੰਜਾਬ ਦੇ ਪੱਖ ਦੀ ਗੱਲ ਕਰੋਗੇ। ਸਪੀਕਰ ਸਾਹਿਬ, ਤੁਸੀਂ ਮੈਨੂੰ ਮੌਕਾ ਦਿੱਤਾ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ**: ਡਾ. ਜੀਵਨ ਜੋਤ ਕੌਰ ਜੀ, ਤੁਸੀਂ ਬੋਲੋ।

**ਡਾਕਟਰ ਜੀਵਨਜੋਤ ਕੌਰ (ਅੰਮ੍ਰਿਤਸਰ ਪੂਰਬੀ)**: ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ**: ਇੱਕ ਮਿੰਟ ਜੀ। ਕੁਝ ਮੈਂਬਰ ਸਾਹਿਬਾਨ ਪਹਿਲੀ ਵਾਰੀ ਬੋਲਣ ਲੱਗੇ ਹਨ ਔਰ ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਆਪਾਂ ਉਨ੍ਹਾਂ ਨੂੰ ਮੌਕਾ ਦੇਈਏ ਅਤੇ ਉਨ੍ਹਾਂ ਦਾ ਹੌਸਲਾ ਵਧਾਈਏ ਅਤੇ ਟੋਕਾ-ਟਾਕੀ ਨਾ ਕਰੀਏ। ਹਾਂ ਜੀ, ਬੀਬਾ ਜੀ।

**ਡਾਕਟਰ ਜੀਵਨਜੋਤ ਕੌਰ**: ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਹੁਤ ਹੀ ਅਹਿਮ ਅਤੇ ਸੈਂਸਟਿਵ ਮੁੱਦੇ ਦੇ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ। I assure you that I will not take more than three or three and half minutes. ਪੰਜਾਬ ਗੁਰੂਆਂ, ਪੀਰਾਂ, ਫਕੀਰਾਂ, ਸ਼ਹੀਦ-ਏ-ਆਜ਼ਮ ਭਗਤ ਸਿੰਘ ਅਤੇ ਜਲ੍ਹਿਆਂਵਾਲੇ ਬਾਗ ਵਿੱਚ ਸ਼ਹੀਦ ਹੋਏ ਸ਼ਹੀਦਾਂ ਦੀ ਧਰਤੀ ਹੈ ਪਰ ਅੱਜ ਪੰਜਾਬ ਦੇ ਕੋਲ ਰਾਜਧਾਨੀ ਹੀ ਨਹੀਂ ਹੈ। ਪੰਜਾਬ ਦੇ ਨਾਲ ਸੋਚੀ ਸਮਝੀ ਸਾਜ਼ਿਸ਼ ਦੇ ਤਹਿਤ ਧੱਕਾ ਕੀਤਾ ਜਾ ਰਿਹਾ ਹੈ। ਹਾਲ ਹੀ ਵਿੱਚ, ਕੇਂਦਰ ਦੀ ਬੀ.ਜੇ.ਪੀ. ਦੀ ਸਰਕਾਰ ਵੱਲੋਂ ਤਾਨਾਸ਼ਾਹੀ ਫਰਮਾਨ ਜਾਰੀ ਕੀਤਾ ਗਿਆ ਹੈ ਅਤੇ ਉਹ ਸਿੱਧੇ ਤੌਰ ਤੇ ਦੇਸ਼ ਦੇ ਸੰਘੀ ਢਾਂਚੇ ਦੇ ਉੱਤੇ ਇੱਕ ਹਮਲਾ ਹੈ, ਸਟੇਟਸ ਦੇ ਹੱਕਾਂ ਤੇ ਡਾਕਾ ਹੈ when it is clearly mentioned in the Constitution that India is a Union of States ਔਰ ਸਭ ਤੋਂ ਵੱਧ ਦੁੱਖ ਦੀ ਗੱਲ ਇਹ ਹੈ ਕਿ ਇਸ ਤਾਨਾਸ਼ਾਹੀ ਰਵਈਏ ਦੇ ਨਾਲ ਡੈਮੋਕ੍ਰੇਸੀ/ਲੋਕਤੰਤਰ ਖਤਰੇ ਦੇ ਵਿੱਚ ਹੈ। ਫਿਰ ਭਾਵੇਂ ਮੁੱਦਾ ਬੀ.ਬੀ.ਐਮ.ਬੀ. ਦਾ ਹੋਵੇ ਜਾਂ ਸੈਂਟਰ ਦੇ ਸਰਵਿਸ ਰੂਲਜ਼ ਚੰਡੀਗੜ੍ਹ ਵਿੱਚ ਲਾਗੂ ਕਰਨ ਦਾ ਹੋਵੇ। ਸੋ, ਮੈਂ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਤੇ ਆਮ

ਆਦਮੀ ਪਾਰਟੀ ਦੀ ਸਰਕਾਰ ਵੱਲੋਂ ਅੱਜ ਵਿਧਾਨ ਸਭਾ ਦਾ ਵਿਸ਼ੇਸ਼ ਸੈਸ਼ਨ ਬੁਲਾਏ ਜਾਣ ਦੀ ਸ਼ਲਾਘਾ ਕਰਦੀ ਹਾਂ ਕਿਉਂਕਿ ਇਨ੍ਹਾਂ ਨੇ ਬਿਨਾਂ ਵਕਤ ਗਵਾਏ ਕੇਂਦਰ ਸਰਕਾਰ ਦੀ ਧੱਕੇਸ਼ਾਹੀਆਂ ਵਿਰੁੱਧ ਸੰਵਿਧਾਨਕ ਤੌਰ ਤੇ ਆਵਾਜ਼ ਚੁੱਕੀ ਹੈ ਅਤੇ ਬੁਲੰਦ ਕੀਤੀ ਹੈ। ਸੋ, ਮੈਂ ਪੰਜਾਬ ਦੀ ਹੱਕਾਂ ਦੀ ਰਾਖੀ ਕਰਦੇ ਹੋਏ ਇਸ ਮਤੇ ਦਾ ਜ਼ੋਰਦਾਰ ਸਮਰਥਨ ਕਰਦੀ ਹਾਂ ਔਰ ਕੇਂਦਰ ਸਰਕਾਰ ਦੇ ਇਸ ਫੈਸਲੇ ਦੀ ਕੜੇ ਤੋਂ ਕੜੇ ਸ਼ਬਦਾਂ ਵਿੱਚ ਨਿੰਦਾ ਕਰਦੀ ਹਾਂ। Thank you.

**ਮਾਨਯੋਗ ਸਪੀਕਰ**: ਬਹੁਤ ਧੰਨਵਾਦ ਜੀ। ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ ਜੀ, ਤੁਸੀਂ ਬੋਲੋ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ)**: ਸਪੀਕਰ ਸਾਹਿਬ, ਆਪ ਜੀ ਦਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ**: ਮੈਨੂੰ ਆਸ ਹੈ ਕਿ ਤੁਸੀਂ ਗਾਗਰ ਦੇ ਵਿੱਚ ਸਾਗਰ ਭਰ ਦਿਓਗੇ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ**: ਮੁੱਖ ਮੰਤਰੀ ਜੀ ਵੱਲੋਂ ਜੋ ਮਤਾ ਪੇਸ਼ ਕੀਤਾ ਗਿਆ ਹੈ, ਇਸ ਦੀ ਜੋ ਮਨਸ਼ਾ ਹੈ, ਮੈਨੂੰ ਉਸ ਦੇ ਉੱਤੇ ਸ਼ੱਕ ਹੈ ਅਤੇ ਮੈਂ ਇਸ ਦੇ ਵਿਰੋਧ ਦੇ ਲਈ ਖੜ੍ਹਾ ਹੋਇਆ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)। ਸੁਣੋ ਭਾਈ ਸਾਹਿਬ, ਪੰਜਾਬ ਦੇ ਅੰਦਰ ਬਹੁਤ ਲੰਮੇ ਸਮੇਂ ਤੋਂ ਇੱਕ ਰਵਾਇਤ ਚਲਦੀ ਆ ਰਹੀ ਹੈ ਕਿ ਆਪਣੀਆਂ ਨਾਕਾਮੀਆਂ ਨੂੰ ਛੁਪਾਉਣ ਦੇ ਲਈ ਜਨਤਾ ਦੇ ਅੰਦਰ ਭਰਮ ਪੈਦਾ ਕਰੋ। ਪੰਜਾਬ ਦੀ ਜਨਤਾ ਨੂੰ ਗੁੰਮਰਾਹ ਕਰੋ। ਮੈਨੂੰ ਇਹ ਦੱਸੋ ਕਿ ਇਹ ਜਿਹੜਾ 1966 ਦਾ ਪੁਨਰਗਠਨ ਸੀ, ਕੇਂਦਰ ਸਰਕਾਰ ਨੇ ਉਸ ਦੀ ਕਿਹੜੀ ਧਾਰਾ ਦੀ ਦੁਰਵਰਤੋਂ ਕੀਤੀ ਹੈ। ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ 01 ਨਵੰਬਰ 1966 ਤੋਂ ਲੈ ਕੇ 31 ਦਸੰਬਰ, 1985 ਤੱਕ ਯੂ.ਟੀ. ਵਿਚ ਸੈਂਟਰ ਦੇ ਸਰਵਿਸ ਰੂਲ ਲਾਗੂ ਸੀ।

**12.35/ਜ.ਸ.-ਬ.ਸ./1.4.2022**

ਇੰਨਾ ਹੀ ਨਹੀਂ, ਮਿਤੀ 1 ਜਨਵਰੀ, 1986 ਤੋਂ ਲੈ ਕੇ 31 ਮਾਰਚ, 1991 ਤੱਕ ਲਗਭਗ ਪੰਜ ਸਾਲ ਸੈਂਟਰ ਸਰਵਿਸ ਰੂਲ ਹੀ ਨਹੀਂ, ਸੈਂਟਰ ਦਾ ਪੇਅ ਸਕੇਲ ਵੀ ਲਾਗੂ ਸੀ । ਲੇਕਿਨ ਕਿਉਂਕਿ ਹਾਲਾਤ ਬਦਲੇ, ਪੰਜਾਬ ਦਾ ਜਿਹੜਾ ਪੇਅ ਸਕੇਲ ਹੈ ਉਹ ਜ਼ਿਆਦਾ ਹੋ ਗਿਆ । ਜਦੋਂ ਯੂ.ਟੀ. ਦੇ ਮੁਲਾਜ਼ਮਾਂ ਨੇ ਮੰਗ ਕੀਤੀ ਕਿ ਪੰਜਾਬ ਦਾ ਪੇਅ ਸਕੇਲ ਵਧਿਆ ਹੈ, ਇਸ ਕਰਕੇ ਸਾਨੂੰ ਪੰਜਾਬ ਦੇ ਸਰਵਿਸ ਰੂਲ ਦੇ ਤਹਿਤਸਕੇਲ ਮਿਲੇ ਔਰ ਉਨ੍ਹਾਂ ਨੂੰ ਮਿਲਣਾ ਸ਼ੁਰੂ ਹੋ ਗਿਆ।

**ਮਾਨਯੋਗ ਸਪੀਕਰ:** ਸ਼ਰਮਾ ਜੀ, ਤੁਹਾਡਾ ਸਮਾਂ ਹੋ ਗਿਆ ਹੈ..

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਨਹੀਂ ਇਸ ਤਰ੍ਹਾਂ ਨਹੀਂ। ਮੈਨੂੰ ਬੋਲਣ ਦਿੱਤਾ ਜਾਵੇ।(ਵਿਘਨ)

**ਮਾਨਯੋਗ ਸਪੀਕਰ :** ਮੈਂ ਬੇਨਤੀ ਕਰਦਾ ਹਾਂ ਕਿ ਤੁਹਾਡਾ ਸਮਾਂ ਹੋ ਗਿਆ ਹੈ। (ਵਿਘਨ) ਦੇਖੋ, ਸ਼ਰਮਾ ਜੀ ਜਿਹੜਾ ਹਾਊਸ ਦਾ ਨਿਯਮ ਹੈ (ਵਿਘਨ)

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਇਸ ਦਾ ਮਤਲਬ ਹੈ ਕਿ ਇਹ ਹਾਊਸ ਸੱਚ ਨਹੀਂ ਸੁਣਨਾ ਚਾਹੁੰਦਾ । (ਵਿਘਨ)

**ਮਾਨਯੋਗ ਸਪੀਕਰ :** ਨਹੀਂ ਨਹੀਂ, ਸੱਚ ਵਾਲੀ ਕੋਈ ਗੱਲ ਨਹੀਂ ਹੈ।ਸਮਾਂ ਤੁਹਾਡਾ ਹੋ ਗਿਆ ਹੈ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਮੈਂ ਕਨਕਲੂਡ ਕਰਨ ਲੱਗਾ ਹਾਂ। ਇਸ ਗੱਲ ਦੀ ਪ੍ਰਸੰਸਾ ਹੋਣੀ ਚਾਹੀਦੀ ਸੀ ਕਿ ਯੂ.ਟੀ. ਦੇ ਮੁਲਾਜ਼ਮਾਂ ਨੂੰ ਸੈਂਟਰ ਸਰਵਿਸ ਰੂਲ ਮੰਗਣ ਦੀ ਕਿਉਂ ਜ਼ਰੂਰਤ ਪਈ (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਮਤੇ ਦੇ ਹੱਕ ਵਿਚ ਹੋ ਜਾਂ ਤੁਸੀਂ ਮਤੇ ਦੇ ਵਿਰੋਧ ਵਿਚ ਹੋ? ਤੁਹਾਡਾ ਸਮਾਂ ਪੂਰਾ ਹੁੰਦਾ ਹੈ ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਉਨ੍ਹਾਂ ਨੂੰ ਸੱਤਵਾਂ ਪੇਅ ਕਮਿਸ਼ਨ ਦਿਉ। (ਵਿਘਨ) ਦਿਉ ਉਨ੍ਹਾਂ ਨੂੰ ਛੇਵਾਂ ਪੇਅ ਕਮਿਸ਼ਨ। ਦਿਉ ਉਨ੍ਹਾਂ ਨੂੰ ਫਿਰ ਉਨ੍ਹਾਂ ਤੋਂ ਜ਼ਿਆਦਾ ਤਨਖਾਹ। (ਵਿਘਨ)

**ਮਾਨਯੋਗ ਸਪੀਕਰ :** ਸ਼ਰਮਾ ਜੀ, ਧੰਨਵਾਦ । ਹਾਂ ਜੀ, ਸਰਦਾਰ ਪਰਗਟ ਸਿੰਘ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਮੇਰਾ ਇਹ ਕਹਿਣਾ ਹੈ ਕਿ ਜਿਥੋਂ ਤੱਕ ਚੰਡੀਗੜ੍ਹ ਦਾ ਸਵਾਲ ਹੈ, ਚੰਡੀਗੜ੍ਹ ਨੂੰ ਲੈ ਕੇ ਭਾਰਤੀ ਜਨਤਾ ਪਾਰਟੀ ਦਾ ਮੱਤ ਪਹਿਲੇ ਦਿਨ ਤੋਂ ਇਹੀ ਹੈ ਕਿ ਜਿਹੜਾ ਚੰਡੀਗੜ੍ਹ ਉਤੇ ਪੰਜਾਬ ਦਾ ਅਧਿਕਾਰ ਹੈ, ਉਹ ਮਿਲਣਾ ਚਾਹੀਦਾ ਹੈ।(ਵਿਘਨ)

**ਮਾਨਯੋਗ ਸਪੀਕਰ:** ਸ਼ਰਮਾ ਜੀ, ਤੁਹਾਡੇ ਦੋ ਮਿੰਟ ਸੀ, ਤੁਸੀਂ ਚਾਰ ਮਿੰਟ ਲੈ ਗਏ ਹੋ।(ਵਿਘਨ) ਤੁਸੀਂ ਮਾਨਯੋਗ ਮੈਂਬਰ ਸਾਹਿਬ ਨੂੰ ਬੋਲਣ ਦਿਉ। ਸਰਦਾਰ ਪਰਗਟ ਸਿੰਘ ਜੀ ਤੁਸੀਂ ਬੋਲੋ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ:** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਤੁਸੀਂ ਮਾਨਯੋਗ ਮੈਂਬਰ ਨੂੰ ਬੋਲਣ ਦਿਉ। ਜੋ ਸ਼ਬਦ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਬੋਲੇ ਗਏ ਹਨ ਉਹ ਰਿਕਾਰਡ ਨਾ ਕੀਤੇ ਜਾਣ।

## WALK OUT

(ਇਸ ਸਮੇਂ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਮਤੇ ਤੇ ਬੋਲਣ ਲਈ ਹੋਰ ਸਮਾਂ ਨਾ ਦਿੱਤੇ ਜਾਣ ਦੇ ਰੋਸ ਵੱਜੋਂ ਸਦਨ ਵਿਚੋਂ ਵਾਕ ਆਊਟ ਕਰ ਗਏ।)

\------

## OFFICIAL RESOLUTION REGARDING MATTERS PERTAINING TO U.T. CHANDIGARH (*Resumption)*

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਛਾਉਣੀ) :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਸਾਡੇ ਚੀਫ ਮਨਿਸਟਰ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਇਹ ਜਿਹੜਾ ਮਤਾ ਲਿਆਂਦਾ ਹੈ, ਉਸ ਦੀ ਪ੍ਰੋੜ੍ਹਤਾ ਲਈ ਮੈਂ ਖੜ੍ਹਾ ਹੋਇਆ ਹਾਂ ਕਿਉਂਕਿ ਇਤਿਹਾਸ ਨਾਲ ਜੁੜੀਆਂ ਹੋਈਆਂ ਗੱਲਾਂ ਵੀ ਬਹੁਤ ਹੋ ਗਈਆਂ ।

**ਮਾਨਯੋਗ ਸਪੀਕਰ :** ਸਰਦਾਰ ਪਰਗਟ ਸਿੰਘ ਜੀ, ਤੁਹਾਡਾ ਬੜਾ ਸਤਿਕਾਰ ਹੈ, ਤੁਹਾਡੀ ਹਰੇਕ ਗੱਲ ਦੇ ਵਿੱਚ ਮੋਤੀ ਕਿਰਦੇ ਹਨ। ਸਮਾਂ ਤੁਹਾਡਾ, ਤੁਹਾਡੀ ਪਾਰਟੀ ਦੇ ਮੈਂਬਰ ਪਹਿਲਾਂ ਹੀ ਲੈ ਚੁੱਕੇ ਹਨ, ਹੁਣ ਤੁਹਾਨੂੰ ਸਮਾਂ ਚੇਅਰ ਵੱਲੋਂ ਦਿੱਤਾ ਜਾ ਰਿਹਾ ਹੈ।

**ਸਰਦਾਰ ਪਰਗਟ ਸਿੰਘ ਪੋਆਰ :** ਜੇ ਕਹੋ ਤਾਂ ਫਿਰ ਨਹੀਂ ਬੋਲਦਾ।

**ਮਾਨਯੋਗ ਸਪੀਕਰ :** ਨਹੀਂ, ਨਹੀਂ ਪਲੀਜ਼, ਤੁਸੀਂ ਬੋਲੋ।

**ਸਰਦਾਰ ਪਰਗਟ ਸਿੰਘ ਪੋਆਰ :** ਸਪੀਕਰ ਸਾਹਿਬ, ਬੀਤੇ ਸਮੇਂ ਤੋਂ ਆਪਾਂ ਸਿੱਖ ਸਕਦੇ ਹਾਂ, ਆਉਣ ਵਾਲੇ ਸਮੇਂ ਨੂੰ ਵਿਜ਼ੂਲਾਈਜ਼ ਕਰ ਸਕਦੇ ਹਾਂ ਲੇਕਿਨ ਜੋ ਕਰਨਾ ਹੁੰਦਾ ਹੈ, ਉਹ ਵਰਤਮਾਨ ਸਮੇਂ ਵਿਚ ਕਰਨਾ ਹੁੰਦਾ ਹੈ, ਕਿਉਂਕਿ ਸਭ ਤੋਂ ਪਾਵਰਫੁੱਲ ਸਮਾਂ ਹੀ ਵਰਤਮਾਨ ਸਮਾਂ ਹੁੰਦਾ ਹੈ। ਇਥੇ ਅਮਨ ਜੀ ਨੇ ਵੀ ਤੇ ਸਾਡੇ ਪ੍ਰੋਫੈਸਰ ਬਲਜਿੰਦਰ ਕੌਰ ਜੀ ਨੇ ਵਾਹਵਾ ਟੋਟਕੇ ਜਿਹੇ ਲਗਾਏ, ਪਤਾ ਨਹੀਂ, ਇਹ ਖੈਰ ਪਿਛਲੀ ਵਿਧਾਨ ਸਭਾ ਤੋਂ ਕਈ ਚੀਜ਼ਾਂ ਸਿੱਖ ਕੇ ਆਏ ਹਨ, ਅਸੀਂ ਕਹਿੰਦੇ ਸੀ ਕਿ ਇਹ ਚੀਜ਼ਾਂ ਨਾ ਕੈਰੀਫਾਰਵਰਡ ਹੋਣ ਤੇ ਆਪਾਂ ਆਪਣੇ ਵਧੀਆ ਮਾਹੌਲ ਦੇ ਵਿੱਚ, ਕਿਉਂਕਿ ਜਿਹੜੀਆਂ ਸਾਰਥਿਕ ਚੀਜ਼ਾਂ, ਗੱਲਾਂ ਕਰਨ ਵਾਲੀਆਂ, ਜਿਨ੍ਹਾਂ ਨੇ ਕੀਤੀਆਂ ਹਨ, ਉਹ ਅੱਜ ਇੱਥੇ ਰਹੇ ਨਹੀਂ, ਕਿਉਂਕਿ ਸਮਾਂ ਬੀਤ ਜਾਣਾ ਹੁੰਦਾ ਹੈ। ਸਮੇਂ ਨੇ ਆਪਣੀ ਕਰਵੱਟ ਲੈਣੀ ਹੁੰਦੀ ਹੈ। ਮੈਂ ਪਹਿਲੇ ਦਿਨ ਵੀ ਇਕੋ ਹੀ ਗੱਲ ਕਹੀ ਸੀ ਕਿ ਆਪਾਂ ਸਾਰੇ ਅੱਜ ਦੀ ਗੱਲ ਕਰ ਲਈਏ ਕਿਉਂਕਿ ਮਾਨ ਸਾਹਿਬ ਕੋਲ ਕੋਈ ਬਹੁਤੀ ਲਾਇਬਿਲਟੀ ਨਹੀਂ ਹੈ, ਸਾਰੇ assets ਹੀ ਹਨ। ਕਿਉਂਕਿ ਅੱਜ

ਸ਼ੁਰੂ ਹੋਣੀ ਹੈ । ਸਪੀਕਰ ਸਾਹਿਬ, ਇੱਕ ਗੱਲ ਦੀ ਮੈਂ ਤੁਹਾਨੂੰ ਜ਼ਰੂਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਕੋਈ ਇੱਧਰ ਮੈਂਬਰ ਬੋਲਦਾ ਹੈ ਤਾਂ ਤੁਸੀਂ ਕਹਿੰਦੇ ਹੋ ਕਿ ਸਿਰਫ ਮਤੇ ਵਾਲੀ ਗੱਲ ਹੀ ਕਰ ਲਵੋ, ਜਦੋਂ ਤੁਸੀਂ ਉਧਰੋਂ ਗੱਲ ਕਰਵਾਉਂਦੇ ਹੋ ਫਿਰ ਉਹ ਸਾਰਾ ਹੀ ਜਿਹੜਾ, ਕਿਉਂਕਿ ਜੇਕਰ ਆਪਾਂ ਇਸ ਤਰ੍ਹਾਂ ਦੀ ਪਰੰਪਰਾ ਤੋਰਨੀ ਹੈ। ਚਾਹੇ ਤਾਂ ਕਬਜ਼ੇ ਜਿਹੜੇ ਹੋ ਰਹੇ ਹਨ, ਕਿਉਂਕਿ ਸਮਾਂ ਹੌਲੀ ਹੌਲੀ ਲੰਘ ਜਾਣਾ ਹੈ..

**ਬ.ਕ./ਰ.ਕ./1.4.22/12.40**

ਇੱਥੇ ਪ੍ਰਾਈਵੇਟ ਸਕੂਲਾਂ ਦੀ ਗੱਲ ਹੋਈ ਹੈ ਪਰ ਹੁਣ ਤੱਕ ਤਾਂ ਐਡਮਿਸ਼ਨਾਂ ਹੋ ਚੁੱਕੀਆਂ ਹਨ ਅਤੇ ਲੋਕ ਪੈਸਾ ਭਰ ਚੁੱਕੇ ਹਨ। ਜਿਹੜੀ ਗੱਲ ਤੁਸੀਂ ਅੱਜ ਕੀਤੀ ਹੈ ਇਹ ਇਕ ਸਾਲ ਬਾਅਦ ਹੋਣੀ ਹੈ। ਪੰਚਾਇਤਾਂ ਵਿੱਚ ਵੀ ਜਿਹੜੇ ਕੰਮ ਹੋਏ ਹਨ, ਮੈਂ ਕਹਿੰਦਾ ਹਾਂ ਕਿ ਮਾਨ ਸਾਹਿਬ, ਜਿਹੜੇ ਵੀ ਕਿਸੇ ਕਾਂਗਰਸੀ ਨੇ ਗਲਤ ਕੰਮ ਕੀਤੇ ਹਨ, ਉਸ ਨੂੰ ਪੁੱਠਾ ਟੰਗ ਦਿਓ। ਜਿਹੜੀ ਚੰਗੀ ਗੱਲ ਹੋਵੇਗੀ, ਮੈਂ ਉਸ ਦੀ ਸਰਾਹੁਣਾ ਕਰਾਂਗਾ। ਜਿਹੜਾ ਕਿਸੇ ਹੋਰ ਪਾਰਟੀ ਦਾ ਵੀ ਹੈ, ਜਿਸ ਨੇ ਪਿਛਲੇ ਸਮੇਂ ਵਿੱਚ ਗਲਤ ਗੱਲਾਂ ਕੀਤੀਆਂ ਹਨ, ਉਸ ਨਾਲ ਭਾਵੇਂ ਜੋ ਮਰਜ਼ੀ ਕਰ ਦਿਓ। ਜਿਹੜਾ ਜਿਹੜਾ ਵੀ ਜਿਹੜੇ ਜਿਹੜੇ ਕੰਮ ਦਾ ਭਾਗੀਦਾਰ ਹੋਵੇਗਾ, ਉਸ ਨੂੰ ਜ਼ਰੂਰ ਠੋਕੋ। ਮੈਂ ਤੁਹਾਡੀ ਸਪਿਰਟ ਕੀ ਕਦਰ ਕਰਦਾ ਹਾਂ ਅਤੇ ਮੈਨੂੰ ਪਤਾ ਹੈ ਕਿ ਅੱਜ ਅਸੀਂ ਇਸ ਪੰਜਾਬ ਦੇ ਕਸਟੋਡੀਅਨ ਹਾਂ। ਜਿਹੜੀ ਗੱਲ ਵਰਤਮਾਨ ਸਮੇਂ ਦੀ ਹੋਣੀ ਹੈ ਅੱਜ ਸਭ ਤੋਂ ਜ਼ਿਆਦਾ ਮਹੱਤਤਾ ਉਸ ਦੀ ਹੈ। ਸਾਡੇ ਪਾਣੀ ਖੋਹੇ ਗਏ ਹਨ, ਬੀ.ਬੀ.ਐਮ.ਬੀ ਦੇ ਇਸ਼ੂਜ਼ ਖੜ੍ਹੇ ਹਨ। ਇਸ ਦਾ course of action ਦੇਖਣ ਵਾਸਤੇ ਬਿਊਰੋਕ੍ਰੇਸੀ ਬੈਠੀ ਹੈ, ਕੋਈ ਹੋਰ ਚਾਰ ਸਿਆਣੇ ਬੰਦੇ ਲੈ ਲੈਣਾ, ਜਿਨ੍ਹਾਂ ਨੂੰ ਸਾਰੀ ਬੈਕ ਗਰਾਊਂਡ ਦਾ ਪਤਾ ਹੋਵੇ। ਮੈਂ ਪਿਛਲੇ ਦਸ ਸਾਲਾਂ ਤੋਂ ਇਸ ਹਾਊਸ ਦਾ ਮੈਂਬਰ ਹਾਂ। ਗੱਲ ਸਿਰਫ ਇੰਨੀ ਹੈ ਕਿ ਇਹ ਰੈਜ਼ੋਲਿਊਸ਼ਨ ਕਿਤੇ ਰੈਜ਼ੋਲਿਊਸ਼ਨ ਤੱਕ ਹੀ ਸੀਮਤ ਨਾ ਰਹਿ ਜਾਵੇ। ਅਸਲ ਗੱਲ ਇਹ ਵੀ ਹੈ ਅਸਲ ਗੱਲ ਇਹ ਹੈ ਕਿ ਜੇਕਰ ਕਿਸਾਨ ਬਾਰਡਰ ਤੇ ਜਾ ਕੇ ਨਾ ਬੈਠਦੇ ਤਾਂ ਜਿਹੜੇ ਤਿੰਨ ਕਿਸਾਨੀ ਬਿਲ ਆਏ ਸਨ, ਉਹ ਵੀ ਪਾਸ ਹੋ ਜਾਣੇ ਸੀ। ਅੱਜ ਹਾਲਾਤ ਇਹੋ ਜਿਹੇ ਬਣਦੇ ਜਾ ਰਹੇ ਹਨ। ਇਹ ਰੈਜੋਲਿਊਸ਼ਨ ਪੰਜਾਬ ਦੇ ਤਿੰਨ ਕਰੋੜ ਲੋਕਾਂ ਵਲੋਂ ਚੁਣੇ ਹੋਏ ਨੁਮਾਇੰਦਿਆਂ ਦਾ ਰੈਜ਼ੋਲਿਊਸ਼ਨ ਹੈ। ਇਸ ਤੇ ਐਕਟ ਕਰਨਾ ਚਾਹੀਦਾ ਹੈ ਪਰ ਸਮੇਂ ਸਮੇਂ ਤੇ ਅਜਿਹਾ ਨਹੀਂ ਹੋਇਆ ਕਿਉਂਕਿ ਪੰਜਾਬ ਨੂੰ ਉਸ ਨਜ਼ਰੀਏ ਨਾਲ ਨਹੀਂ ਦੇਖਿਆ ਜਾਂਦਾ। ਮਾਨ ਸਾਹਿਬ, ਜਿਹੜੀ ਗੱਲ ਮੈਂ ਦਿੱਲੀ ਬਾਬਤ ਕਹੀ ਸੀ, ਦਿੱਲੀਆਂ ਦੋ ਨਹੀਂ ਹਨ, ਦਿੱਲੀ ਇੱਕ ਹੀ ਹੈ। ਆਉਣ ਵਾਲੇ ਸਮੇਂ ਵਿੱਚ ਤੁਸੀਂ ਵੀ ਇਸ ਗੱਲ ਨੂੰ ਭਾਂਪ ਲਓਗੇ ਅਤੇ ਸਾਰੇ ਵੀ ਭਾਂਪ ਲੈਣਗੇ।

**ਮਾਨਯੋਗ ਸਪੀਕਰ** : ਕਨਕਲੂਡ ਕਰ ਦਿਓ ਜੀ।

**ਸਰਦਾਰ ਪਰਗਟ ਸਿੰਘ ਪੋਆਰ** : ਸਪੀਕਰ ਸਾਹਿਬ, ਮੈਂ ਕਨਕਲੂਡ ਕਰ ਲੱਗਿਆ ਹਾਂ। ਆਪਾਂ ਸਾਰੇ ਇਸ ਗੱਲ ਤੇ ਪਹਿਰਾ ਦੇਈਏ। ਇਸ ਦੀ ਰੂਪ-ਰੇਖਾ ਤੁਸੀਂ ਬਣਾ ਲਓ ਅਤੇ ਜਿੱਥੇ ਤੁਸੀਂ ਖੜ੍ਹੇ ਹੋਣ ਨੂੰ ਕਹੋਗੇ ਅਸੀਂ

ਤੁਹਾਡੇ ਮੋਢੇ ਨਾਲ ਮੋਢਾ ਜੋੜ ਕੇ ਖੜ੍ਹੇ ਹੋਵਾਂਗੇ। ਅੱਜ ਯੂ.ਟੀ. ਵਿੱਚ 60:40 ਸਿਸਟਮ ਦਾ ਸਿਰਫ ਫਸਾੜ ਹੀ ਰਹਿ ਗਿਆ ਹੈ, ਉਸ ਥੱਲਿਓ ਸਾਰਾ ਕੁਝ ਇਨ੍ਹਾਂ ਨੇ ਆਲਰੇਡੀ ਕੱਢ ਲਿਆ ਹੈ। ਸਮੇਂ ਸਮੇਂ ਦੀਆਂ ਸਰਕਾਰਾਂ ਉਸ ਵਿੱਚ ਭਾਗੀਦਾਰ ਹਨ ਅਤੇ ਮੈਂ ਇਸ ਨੂੰ ਡਿਨਾਈ ਨਹੀਂ ਕਰਦਾ। ਅੱਜ ਤੁਸੀਂ white slate ਵਾਂਗ ਹੋ ਅਤੇ ਜੋ ਚੀਜ਼ ਅੱਜ ਉਕਰਨੀ ਹੈ, ਅਲਟੀਮੇਟਲੀ ਉਸ ਵਾਸਤੇ ਤੁਸੀਂ ਕਲ੍ਹ ਨੂੰ ਜਵਾਬਦੇਹ ਹੋਣਾ ਹੈ। ਮੇਰੀ ਇੰਨੀ ਬੇਨਤੀ ਹੈ ਕਿ ਆਪਾਂ ਸਾਰੇ ਜਣੇ ਰਲ ਕੇ ਇਸ ਪੰਜਾਬ ਦੀ ਇਸ ਗੰਭੀਰ ਸਮੱਸਿਆ ਦਾ ਹੱਲ ਕੱਢੀਏ। ਬਾਜਵਾ ਸਾਹਿਬ ਨੇ ਵੀ ਕਿਹਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਪਾਣੀਆਂ ਦੀ ਗੱਲ ਵੀ ਹੋਣੀ ਹੈ ਅਤੇ ਦਿੱਲੀ ਨੇ ਸੁਪਰੀਮ ਕੋਰਟ ਵਿੱਚ ਜਿਹੜਾ ਐਫੀਡੈਵਿਟ ਦਿੱਤਾ ਹੈ, ਤੁਸੀਂ ਕਿਸ ਪਾਸੇ ਜਾ ਕੇ ਖੜ੍ਹਾ ਹੋਣਾ ਹੈ, ਇਹ ਮੈਨੂੰ ਵੀ ਪਤਾ ਹੈ।

**ਮਾਨਯੋਗ ਸਪੀਕਰ** : ਪਰਗਟ ਸਿੰਘ ਜੀ, ਧੰਨਵਾਦ।

**ਸਰਦਾਰ ਪਰਗਟ ਸਿੰਘ ਪੋਆਰ** : ਅਮਨ ਜੀ, ਤੁਹਾਡੀ ਤਕਲੀਫ ਬਾਰੇ ਮੈਨੂੰ ਥੋੜ੍ਹਾ ਜਿਹਾ ਅਹਿਸਾਸ ਹੈ। ਇਸ ਲਈ ਆਪਾਂ ਸਾਰੇ ਜਣੇ ਚੰਗੇ ਮਾਹੌਲ ਨੂੰ ਚੰਗੀ ਤਰ੍ਹਾਂ ਅਗਾਂਹ ਨੂੰ ਤੋਰੀਏ। Thank you very much.

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਇਸ ਬਹੁਤ ਹੀ ਸੰਵੇਦਨਸ਼ੀਲ ਮੁੱਦੇ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਜਿਹੜਾ ਮਤਾ ਲੈ ਕੇ ਆਏ ਹਨ, ਮੈਂ ਉਸ ਦੇ ਹੱਕ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ ਅਤੇ ਉਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਜੋ ਕੇਂਦਰ ਦੀ ਸਰਕਾਰ ਨੇ ਕੇਂਦਰ ਦੇ ਸੇਵਾ ਨਿਯਮ ਚੰਡੀਗੜ੍ਹ ਤੇ ਲਾਗੂ ਕੀਤੇ ਹਨ, ਇਹ ਉਹੀ ਵਰਤਾਰਾ ਹੈ ਜੋ ਅਜ਼ਾਦੀ ਦੇ 74 ਸਾਲਾਂ ਤੋਂ ਪੰਜਾਬ ਅਤੇ ਪੰਜਾਬੀਆਂ ਨਾਲ ਹੋ ਰਿਹਾ ਹੈ। ਪਿਛਲੇ ਸਮਿਆਂ ਅੰਦਰ ਜਿਹੜੀਆਂ ਵੀ ਸਰਕਾਰਾਂ ਰਹੀਆਂ ਹਨ, ਉਨ੍ਹਾਂ ਨੇ ਹਮੇਸ਼ਾ ਪੰਜਾਬ ਅਤੇ ਪੰਜਾਬੀਆਂ ਨਾਲ ਧੱਕਾ ਕੀਤਾ ਹੈ। ਕਾਂਗਰਸ ਪਾਰਟੀ ਜਿਹੜੀ ਕਿ ਮੁੱਖ ਧਿਰ ਸੀ, ਜਦੋਂ ਇਸ ਦੀ ਭਾਰਤ-ਪਾਕਿਸਤਾਨ ਵੰਡ ਦੇ ਮੁੱਦੇ ਤਹਿਤ ਬਰਤਾਨੀਆ ਸਰਕਾਰ ਨਾਲ ਗੱਲਬਾਤ ਹੋਈ ਤਾਂ ਪੰਜਾਬ ਦਾ 60% ਹਿੱਸਾ ਪਾਕਿਸਤਾਨ ਨੂੰ ਦੇ ਦਿੱਤਾ ਗਿਆ ਅਤੇ 20 ਲੱਖ ਦੇ ਕਰੀਬ ਲੋਕ ਉਸ ਅਦਲਾ-ਬਦਲੀ ਦੌਰਾਨ ਮਾਰੇ ਗਏ, ਸ਼ਹੀਦ ਹੋ ਗਏ ਅਤੇ ਬਹੁਤ ਵੱਡਾ ਉਜਾੜਾ ਉਸ ਵੰਡ ਵਿੱਚ ਹੋਇਆ। ਭਾਰਤ ਦੇ ਸੰਵਿਧਾਨ ਨੂੰ ਦੋ ਸਾਲ ਗਿਆਰ੍ਹਾਂ ਮਹੀਨੇ ਅਠ੍ਹਾਰਾਂ ਦਿਨ ਤਿਆਰ ਹੋਣ ਨੂੰ ਲੱਗੇ ਸਨ ਪਰ ਕੇਂਦਰ ਦੀਆਂ ਸਮੇਂ ਦੀਆਂ ਸਰਕਾਰਾਂ ਪੰਜਾਬੀਆਂ ਦੇ ਪੱਖ ਨੂੰ ਆਪਣੇ ਨਾਲ ਸਹਿਮਤ ਨਹੀਂ ਕਰ ਸਕੀਆਂ।

**kk RK 1.04.2022 12.45**

15 ਅਗਸਤ, 1947 ਨੂੰ ਪੰਜਾਬ ਦੇ ਗਵਰਨਰ ਮਾਨਯੋਗ ਚੰਦੂ ਲਾਲ ਤ੍ਰਿਵੇਦੀ ਜੀ ਲਗਾਏ ਗਏ ਔਰ ਅਕਤੂਬਰ, 1947 ਨੂੰ ਸਿਰਫ 50 ਦਿਨਾਂ ਬਾਅਦ ਸਿੱਖਾਂ ਨੂੰ ਜ਼ਰਾਇਮ ਪੇਸ਼ਾ ਕੌਮ ਦਾ ਪੱਤਰ ਉਨ੍ਹਾਂ ਨੇ ਜਾਰੀ ਕੀਤਾ। ਜਿਹੜੀ ਇਨ੍ਹਾਂ ਦੀ ਮਨਸ਼ਾ ਹੈ, ਉਹ ਪੱਤਰ ਸਾਨੂੰ ਦਰਸਾਉਂਦਾ ਹੈ।

ਸਪੀਕਰ ਸਾਹਿਬ, ਭਾਸ਼ਾ ਦੇ ਅਧਾਰ ਤੇ ਸੂਬੇ ਬਣਾਏ ਗਏ। ਅਜ਼ਾਦੀ ਤੋਂ ਬਾਅਦ ਸਾਲ 1953 ਵਿੱਚ ਆਂਧਰਾ ਪ੍ਰਦੇਸ਼ ਬਣਾਇਆ ਗਿਆ, ਬੰਬੇ ਸਟੇਟ ਨੂੰ ਤੋੜ ਕੇ ਗੁਜਰਾਤ ਔਰ ਮਹਾਂਰਾਸ਼ਟਰ ਬੋਲੀ ਦੇ ਅਧਾਰ ਤੇ ਬਣਾਏ ਗਏ। ਇਹ ਕੰਮ 1956 ਨੂੰ, 14 ਰਾਜ ਔਰ ਜਿਹੜੇ 6 ਯੂ.ਟੀ. ਹਨ, ਉਨ੍ਹਾਂ ਬਾਰੇ ਮੌਕੇ ਦੇ ਕਮਿਸ਼ਨ ਸੀ, ਚਾਹੇ ਉਹ ਜੇ.ਵੀ.ਪੀ. ਕਮਿਸ਼ਨ ਸੀ, ਚਾਹੇ ਫਜ਼ਲ ਅਲੀ ਕਮਿਸ਼ਨ ਸੀ, ਚਾਹੇ ਸ਼ਾਹ ਕਮਿਸ਼ਨ ਸੀ, ਉਨ੍ਹਾਂ ਨੇ ਕਿਹਾ ਕਿ ਜਿਹੜੇ ਰਾਜ ਹਨ, ਉਹ ਬੋਲੀ ਦੇ ਅਧਾਰ ਤੇ ਬਣਾਏ ਜਾਣੇ ਚਾਹੀਦੇ ਹਨ ਪਰ 1966 ਤੋਂ ਲੈ ਕੇ ਹੁਣ ਤੱਕ ਸਾਨੂੰ ਆਪਣੀ ਕੋਈ ਪੱਕੀ ਰਾਜਧਾਨੀ ਨਹੀਂ ਮਿਲੀ, ਕਿਉਂਕਿ ਪਹਿਲਾਂ ਰਾਜਧਾਨੀ ਲਾਹੌਰ ਰਹੀ, ਸਾਲ 1947 ਤੋਂ 1953 ਤੱਕ ਸ਼ਿਮਲਾ ਰਹੀ, ਸਾਲ 1953 ਤੋਂ 1966 ਤੱਕ ਚੰਡੀਗੜ੍ਹ ਰਹੀ ਅਤੇ 1960 ਤੋਂ ਬਾਅਦ ਜਿਹੜੇ ਸੂਬੇ ਬਣੇ ਹਨ, ਉਨ੍ਹਾਂ ਬਾਰੇ ਮਾਨਯੋਗ ਮੈਂਬਰ ਸਾਹਿਬ ਦੱਸ ਕੇ ਗਏ ਹਨ ਕਿ ਉਨ੍ਹਾਂ ਨੂੰ ਆਪਣੀਆਂ ਰਾਜਧਾਨੀਆਂ ਦਿੱਤੀਆਂ ਗਈਆਂ ਹਨ ਪਰ ਸਾਨੂੰ ਅੱਜ ਤੱਕ ਵੀ ਆਪਣੀ ਰਾਜਧਾਨੀ ਅਜ਼ਾਦਾਨਾ ਤੌਰ ਤੇ ਨਹੀਂ ਮਿਲੀ। ਸਾਲ 1985 ਦੇ ਵਿੱਚ ਸ਼੍ਰੀ ਰਾਜੀਵ ਗਾਂਧੀ-ਲੌਂਗੋਵਾਲ ਸਮਝੌਤਾ ਹੋਇਆ। ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਗੱਲ, ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦੇਣ ਦੀ ਜਿਹੜੀ ਗੱਲ ਹੋਈ ਸੀ, ਉਹ ਅੱਜ ਤੱਕ ਲਾਗੂ ਨਹੀਂ ਹੋਈ। ਕੇਂਦਰ ਦੀ ਸਰਕਾਰ ਨੇ ਹਰ ਸਮੇਂ ਦੇ ਉਤੇ ਪੰਜਾਬ ਦੇ ਨਾਲ ਧੱਕਾ ਕੀਤਾ ਹੈ। ਚਾਹੇ ਉਨ੍ਹਾਂ ਨੇ ਸਿਟਕੋ ਦਾ ਐਮ.ਡੀ. ਯੂ.ਟੀ. ਕੇਡਰ ਤੋਂ ਲਗਾਇਆ, ਚਾਹੇ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਦੇ ਦੋ ਮੈਂਬਰ ਉਸ ਨੇ ਆਪਣੀ ਮਰਜ਼ੀ ਨਾਲ ਲਗਾਏ...

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਕਨਕਲੂਡ ਕਰ ਦਿਉ ਜੀ।

**ਡਾਕਟਰ ਨਛੱਤਰ ਪਾਲ:** ਇਸ ਕਰਕੇ ਜਿਸ ਪੰਜਾਬ ਦੇ ਨਾਲ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਮਾਂ ਦਿੱਤਾ, ਕਿਉਂਕਿ ਮੈਂ ਡਿਸਿਪਲਿਨ ਵਾਲੀ ਪਾਰਟੀ ਦਾ ਮੈਂਬਰ ਹਾਂ, ਤੁਸੀਂ ਮੈਨੂੰ ਜਿੰਨਾ ਸਮਾਂ ਦਿਉਗੇ, ਮੈਂ ਉਨਾ ਬੋਲਾਂਗਾ। ਪਰ ਮੈਂ ਇਹ ਬੇਨਤੀ ਜ਼ਰੂਰ ਕਰਾਂਗਾ ਕਿ ਜਿਹੜੀ ਸਾਡੀ ਅਵਾਜ਼ ਹੈ, ਜਿਸ ਤਰ੍ਹਾਂ ਅੱਜ ਪੰਜਾਬ ਦੀ ਅਵਾਜ਼ ਦਬਾਈ ਜਾ ਰਹੀ ਹੈ, ਪੰਜਾਬ ਦੇ ਅੰਦਰ ਜਿਹੜਾ ਇੱਕ ਸੈਕਸ਼ਨ ਹੈ, ਉਸ ਦੀ ਅਵਾਜ਼ ਵੀ ਦਬਾਈ ਗਈ ਹੈ। ਸਪੀਕਰ ਸਾਹਿਬ, ਇਸ ਕਰਕੇ ਤੁਹਾਡੇ ਮਾਧਿਅਮ ਰਾਹੀਂ ਬੇਨਤੀ ਹੈ ਕਿ ਸਾਡੀ ਅਵਾਜ਼ ਨੂੰ ਜ਼ਰੂਰ ਸੁਣਿਆ ਜਾਵੇ ਔਰ ਆਉਣ ਵਾਲੇ ਸਮੇਂ ਦੇ ਅੰਦਰ ਜਿਹੜੇ ਪੰਜਾਬ ਦੇ ਹੱਕ-ਹਕੂਕ ਹਨ, ਉਨ੍ਹਾਂ ਦੀ ਰਾਖੀ ਕਰਨ ਲਈ ਜਿਹੜਾ ਵੀ ਤੁਸੀਂ ਪ੍ਰੋਗਰਾਮ ਬਣਾਉਗੇ, ਉਸ 'ਤੇ ਬਹੁਜਨ ਸਮਾਜ ਪਾਰਟੀ ਹਮੇਸ਼ਾ ਤੁਹਾਡੇ

ਨਾਲ ਖੜ੍ਹੇਗੀ। ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਜੈ ਭੀਮ, ਜੈ ਭਾਰਤ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।।

**ਮਾਨਯੋਗ ਸਪੀਕਰ:** ਰਾਣਾ ਇੰਦਰਪ੍ਰਤਾਪ ਸਿੰਘ ਜੀ। ਇਹ ਮੈਂਬਰ ਸਾਹਿਬ ਪਹਿਲੀ ਵਾਰ ਬੋਲ ਰਹੇ ਹਨ। ਤੁਸੀਂ ਦੋ ਮਿੰਟ ਵਿੱਚ ਕਨਕਲੂਡ ਕਰ ਲੈਣਾ, ਬੇਨਤੀ ਹੈ।

**ਰਾਣਾ ਇੰਦਰ ਪ੍ਰਤਾਪ ਸਿੰਘ (ਸੁਲਤਾਨਪੁਰ ਲੋਧੀ) :** ਸਪੀਕਰ ਸਾਹਿਬ, ਮੈਂ ਚਾਰ ਮਿੰਟ ਲਵਾਂਗਾ ਪਰ ਮੇਰਾ ਇਸ਼ੂ ਇੰਪੌਰਟੈਂਟ ਹੈ। ਮੈਂ ਇਹ ਸਮਝਾਂਗਾ ਕਿ ਸਾਰਾ ਹਾਊਸ ਮੈਨੂੰ ਇਸ ਚੀਜ਼ ਤੇ ਸਪੋਰਟ ਕਰੇ। ਮੈਂ ਪਹਿਲਾਂ ਹੀ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਜੀ ਕਿ ਮੈਂ ਕਿਸੇ ਦੇ ਉਲਟ ਨਹੀਂ ਬੋਲਣਾ ਚਾਹੁੰਦਾ। ਇਹ ਇਸ਼ੂ ਇਸ ਤਰ੍ਹਾਂ ਦਾ ਹੈ ਕਿ ਆਪਾਂ ਸਾਰੇ ਇਸ ਨੂੰ ਸੁਣੀਏ ਤੇ ਉਸ ਤੇ ਵਿਚਾਰ ਕਰੀਏ। ਉਸ ਤੇ ਵਿਚਾਰ ਕਰਨਾ ਹੈ ਜੀ।

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ, ਜਿਹੜਾ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮੈਨੂੰ ਸੁਲਤਾਨਪੁਰ ਲੋਧੀ ਦੇ ਲੋਕਾਂ ਨੇ ਚੁਣਿਆ ਤੇ ਇਸ ਸਦਨ ਦੇ ਵਿੱਚ ਭੇਜਿਆ। ਉਹ ਬਾਬਾ ਨਾਨਕ ਜੀ ਦੀ ਧਰਤੀ ਹੈ। ਜਿਹੜਾ ਰੈਜ਼ੋਲਿਊਸ਼ਨ ਸੀ.ਐਮ. ਸਾਹਿਬ ਇਸ ਸਦਨ ਵਿੱਚ ਲੈ ਕੇ ਆਏ ਹਨ, ਸਭ ਤੋਂ ਪਹਿਲਾਂ ਤਾਂ ਮੈਂ ਉਸ ਦੀ ਸਪੋਰਟ ਕਰਦਾ ਹਾਂ। ਸਾਰੇ ਉਸ ਇਸ਼ੂ ਤੇ ਬੋਲ ਚੁੱਕੇ ਹਨ, ਮੈਂ ਹੋਰ ਇਸ਼ੂਜ਼ ਜਿਹੜੇ ਹਨ, ਉਨ੍ਹਾਂ ਤੇ ਬੋਲਾਂਗਾ।

**ਮਾਨਯੋਗ ਸਪੀਕਰ:** ਰੈਜੋਲਿਊਸ਼ਨ ਨਾਲ ਸਬੰਧਿਤ ਇਸ਼ੂ ਤੇ ਬੋਲੋ ਤਾਂ ਠੀਕ ਰਹੇਗਾ ਜੀ।

**ਰਾਣਾ ਇੰਦਰ ਪ੍ਰਤਾਪ ਸਿੰਘ:** ਸਪੀਕਰ ਸਾਹਿਬ, ਇਹ ਇੱਕ ਹੋਰ ਬੜਾ ਵੱਡਾ ਇਸ਼ੂ ਹੈ, ਜਿਹੜਾ ਪੰਜਾਬ ਦਾ ਇਸ਼ੂ ਹੈ ....

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਤੁਸੀਂ ਪਹਿਲੀ ਵਾਰ ਆਏ ਹੋ, ਮੈਂ ਬੇਨਤੀ ਕਰਦਾ ਹਾਂ ਕਿ ਆਪਾਂ ਸਦਨ ਵਿੱਚ ਵਧੀਆ ਰਵਾਇਤਾਂ ਪਾਈਏ। ਆਪਾਂ ਪੰਜ ਸਾਲਾਂ ਦੌਰਾਨ ਬੋਲਣਾ ਹੈ।

**ਰਾਣਾ ਇੰਦਰ ਪ੍ਰਤਾਪ ਸਿੰਘ:** ਸਪੀਕਰ ਸਾਹਿਬ, ਮੈਂ ਰਿਸਪੈਕਟ ਕਰਦਾ ਹਾਂ ਪਰ ਇਸ਼ੂ ਇਸ ਤਰ੍ਹਾਂ ਦਾ ਹੈ, ਜਿਹੜਾ ਸਾਰੇ ਪੰਜਾਬ ਦੇ ਰਿਲੇਟਿਡ ਹੈ, ਸਪੈਸ਼ਲੀ ਦੁਆਬੇ ਦੇ, ਮੈਨੂੰ ਸਿਰਫ ਦੋ ਮਿੰਟ ਦੇ ਦਿਉ। ਜੇ ਸਦਨ ਸਮਝੇਗੀ ਕਿ ਮੈਂ ਇਸ਼ੂ ਗਲਤ ਚੁੱਕਿਆ ਹੈ, ਜੋ ਸਪੀਕਰ ਸਾਹਿਬ ਸਾਹਿਬ ਡਿਸਾਈਡ ਕਰਨਗੇ...

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਤੁਸੀਂ ਰੈਜੋਲਿਊਸ਼ਨ ਦੇ ਇਸ਼ੂ ਬਾਰੇ ਕੁਝ ਕਹਿਣਾ ਹੈ? ਕੀ ਤੁਸੀਂ ਮਤੇ ਦੀ ਸਪੋਰਟ ਕਰਦੇ ਹੋ? ਜਾਂ ਮਤੇ ਦੇ ਵਿਰੋਧ ਵਿੱਚ ਹੋ?

**ਰਾਣਾ ਇੰਦਰ ਪ੍ਰਤਾਪ ਸਿੰਘ:** ਸਪੀਕਰ ਸਾਹਿਬ, ਮੈਂ ਮਤੇ ਨੂੰ ਸਪੋਰਟ ਕਰਦਾ ਹਾਂ ਪਰ ਇਸ ਦੇ ਨਾਲ ਨਾਲ ਪੰਜਾਬ ਵਿੱਚ ਜੋ ** ** ।

**ਮਾਨਯੋਗ ਸਪੀਕਰ:** ਸ਼੍ਰੀ ਸੰਦੀਪ ਜਾਖੜ ਜੀ। ਬੱਸ, thank you ji. (ਵਿਘਨ..ਸ਼ੋਰ) ਜੋ ਸ਼ਬਦ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਹੇ ਜਾਣ, ਉਹ ਰਿਕਾਰਡ ਨਾ ਕੀਤੇ ਜਾਣ।

**01.04.2022/12.50/ਹ.ਸ.–ਮ.ਸ਼.**

**ਮਾਨਯੋਗ ਸਪੀਕਰ:** ਸ਼੍ਰੀ ਸੰਦੀਪ ਜਾਖੜ ਜੀ। ਸ਼੍ਰੀ ਸੰਦੀਪ ਜਾਖੜ ਜੀ ਵੀ ਪਹਿਲੀ ਵਾਰ ਬੋਲ ਰਹੇ ਹਨ। ਮੈਂ ਬੇਨਤੀ ਕਰਾਂਗਾ ਕਿ ਹਾਊਸ ਇਨ੍ਹਾਂ ਦਾ ਸਾਥ ਦੇਵੇ।(ਵਿਘਨ..ਸ਼ੋਰ) ਜਾਖੜ ਸਾਹਿਬ, ਤੁਸੀਂ ਬੋਲੋਗੇ ਜਾਂ ਚੁੱਪ ਕਰਕੇ ਸਮਾਂ ਲੰਘਾਉਗੇ ?

(ਇਸ ਸਮੇਂ ਅਜ਼ਾਦ ਮੈਂਬਰ ਰਾਣਾ ਇੰਦਰ ਪ੍ਰਤਾਪ ਸਿੰਘ ਆਪਣੀ ਸੀਟ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਲਗਾਤਾਰ ਬੋਲ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਸ਼੍ਰੀ ਸੰਦੀਪ ਜਾਖੜ (ਅਬੋਹਰ):** ਧੰਨਵਾਦ ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਤੁਹਾਡੇ ਦੋ ਮਿੰਟ ਬਣਦੇ ਹਨ ਪਰ ਤੁਹਾਨੂੰ ਚਾਰ ਮਿੰਟ ਦੇ ਰਹੇ ਹਾਂ। (ਵਿਘਨ) ਤੁਸੀਂ ਨਹੀਂ ਬੋਲਣਾ ਚਾਹੁੰਦੇ ? ਮੈਂਬਰ ਸਾਹਿਬ (ਰਾਣਾ ਇੰਦਰ ਪ੍ਰਤਾਪ ਸਿੰਘ ਨੂੰ ਸੰਬੋਧਨ ਕਰਦੇ ਹੋਏ) ਆਪਾਂ ਗਲਤ ਰਵਾਇਤ ਨਾ ਪਾਈਏ, ਆਪਾਂ ਰਵਾਇਤ ਠੀਕ ਕਰੀਏ। ਸੰਦੀਪ ਜਾਖੜ ਜੀ, ਤੁਸੀਂ ਬੋਲਣਾ ਸ਼ੁਰੂ ਕਰੋ।

**ਸ਼੍ਰੀ ਸੰਦੀਪ ਜਾਖੜ :** ਧੰਨਵਾਦ ਸਪੀਕਰ ਸਾਹਿਬ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। (ਵਿਘਨ..)

**ਮਾਨਯੋਗ ਸਪੀਕਰ** (ਰਾਣਾ ਇੰਦਰ ਪ੍ਰਤਾਪ ਸਿੰਘ ਨੂੰ ਸੰਬੋਧਨ ਕਰਦੇ ਹੋਏ) : ਮੈਂਬਰ ਸਾਹਿਬ, ਜੇਕਰ ਤੁਸੀਂ ਹਾਊਸ ਦੀ ਕਾਰਵਾਈ ਨਹੀਂ ਚੱਲਣ ਦਿਓਗੇ ਤਾਂ ਮੈਂ ਹਾਊਸ ਦੀ ਕਾਰਵਾਈ ਚਲਾਉਣ ਲਈ ਪਾਬੰਦ ਹਾਂ। ਆਪਾਂ ਪਹਿਲੇ ਹੀ ਦਿਨ ਕੋਈ ਖਟਾਸ ਵਾਲਾ ਕੰਮ ਨਾ ਕਰੀਏ।

**ਸ਼੍ਰੀ ਸੰਦੀਪ ਜਾਖੜ :** ਸਪੀਕਰ ਸਾਹਿਬ, ਜਦੋਂ ਵੀ ਅਸੀਂ ਚੰਡੀਗੜ੍ਹ ਦੀ ਗੱਲ ਕਰਦੇ ਹਾਂ।

(ਇਸ ਸਮੇਂ ਵੀ ਅਜ਼ਾਦ ਮੈਂਬਰ ਰਾਣਾ ਇੰਦਰ ਪ੍ਰਤਾਪ ਸਿੰਘ ਆਪਣੀ ਸੀਟ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਲਗਾਤਾਰ ਬੋਲ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ:** ਇਕ ਮਿੰਟ ਜਾਖੜ ਸਾਹਿਬ। ਮੈਂ ਮੈਂਬਰ ਸਾਹਿਬ (ਰਾਣਾ ਇੰਦਰ ਪ੍ਰਤਾਪ ਸਿੰਘ) ਨੂੰ ਬੇਨਤੀ ਕਰਦਾ ਹਾਂ ਕਿ ਮੇਰੀ ਡਿਊਟੀ ਹੈ ਕਿ ਮੈਂ ਹਾਊਸ ਨੂੰ ਆਰਡਰ ਨਾਲ ਚਲਾਉਣਾ ਹੈ। ਕ੍ਰਿਪਾ ਕਰਕੇ

ਪਹਿਲੇ ਦਿਨ ਆਪਾਂ ਇਸ ਤਰ੍ਹਾਂ ਦੀ ਕੋਈ ਰਵਾਇਤ ਨਾ ਪਾਈਏ। ਮੈਂ ਮਾਰਸ਼ਲ ਨੂੰ ਵੀ ਬੇਨਤੀ ਕਰ ਸਕਦਾ ਹਾਂ। ਹਾਂ ਜੀ, ਸੰਦੀਪ ਜੀ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ) (ਬੈਠੇ ਬੈਠੇ):** ਤੁਸੀਂ ਇਨ੍ਹਾਂ ਦੇ ਪਿਤਾ ਜੀ ਨੂੰ ਬੇਨਤੀ ਕਰ ਲਓ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਜੋ ਕੁੱਝ ਵੀ ਚੇਅਰ ਦੀ ਇਜਾਜ਼ਤ ਤੋਂ ਬਗੈਰ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀ ਸੰਦੀਪ ਜਾਖੜ :** ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਿਸ ਮੁੱਦੇ ਤੇ ਆਪਾਂ ਸਾਰੇ ਇਕੱਠੇ ਹੋਏ ਹਾਂ, ਉਹ ਬਹੁਤ ਅਹਿਮ ਮੁੱਦਾ ਹੈ। ਮੈਂ ਹਾਊਸ ਨੂੰ ਚੇਤਾ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ ਪਹਿਲੀ ਵਾਰੀ ਚੰਡੀਗੜ੍ਹ ਦੀ ਡਿਮਾਂਡ ਉੱਠੀ ਸੀ ਉਸ ਦੇ ਨਾਲ-ਨਾਲ ਅਬੋਹਰ ਤੇ ਫਾਜ਼ਿਲਕਾ ਦੀ ਡਿਮਾਂਡ ਵੀ ਉੱਠੀ ਸੀ ਅਤੇ ਅਸੀਂ ਉਸ ਅਗਨੀ ਪ੍ਰੀਖਿਆ ਤੋਂ ਨਿਕਲ ਕੇ ਆਏ ਸੀ।ਸਾਨੂੰ ਪੰਜਾਬੀਅਤ ਦਾ ਸਬੂਤ ਵੀ ਦੇਣਾ ਪਿਆ ਸੀ। ਜਦੋਂ ਆਪਾਂ ਚੰਡੀਗੜ੍ਹ ਦੀ ਗੱਲ ਕਰਦੇ ਹਾਂ, ਤਾਂ ਹਰਿਆਣਾ ਦੀ ਗੱਲ ਵੀ ਹੁੰਦੀ ਹੈ।ਕੁੱਝ ਦਿਨ ਪਹਿਲਾਂ ਸੀ.ਐਮ. ਸਾਹਿਬ ਨੇ ਪ੍ਰਧਾਨ ਮੰਤਰੀ ਜੀ ਤੋਂ 50 ਹਜ਼ਾਰ ਕਰੋੜ ਦੀ ਮੰਗ ਕੀਤੀ ਹੈ, ਉਸ ਵਿਚ ਇਕ ਬਹੁਤ ਵੱਡਾ ਫੈਕਟਰ ਹੈ ਕਿ ਹਰਿਆਣਾ ਦਾ ਇਕ ਤਿਹਾਈ ਹਿੱਸਾ ਹੁਣ ਐਨ.ਸੀ.ਆਰ. ਦੇ ਵਿਚ ਆ ਗਿਆ ਹੈ। ਸਾਡੀ ਪੰਜਾਬ ਦੀ ਆਰਥਿਕ ਸਥਿਤੀ ਇਸ ਕਰਕੇ ਵੀ ਕੰਮਜ਼ੋਰ ਹੈ ਕਿਉਂਕਿ ਗੁੜਗਾਵਾਂ, ਫਰੀਦਾਬਾਦ, ਪਾਣੀਪਤ, ਰੋਹਤਕ ਤੱਕ ਦਾ ਏਰੀਆ ਐਨ.ਸੀ.ਆਰ. ਵਿਚ ਆ ਚੁੱਕਿਆ ਹੈ। ਜੇਕਰ ਚੰਡੀਗੜ੍ਹ ਤੇ ਆਪਣਾ ਹੱਕ ਬਣਦਾ ਹੈ ਤਾਂ ਸਾਨੂੰ ਲੈਣਾ ਚਾਹੀਦਾ ਹੈ। ਕਿਉਂਕਿ ਪੰਜਾਬ ਦੀ ਆਰਥਿਕ ਸਥਿਤੀ ਉਨ੍ਹਾਂ ਟੈਕਸਿਜ਼ ਨਾਲ ਹੋਰ ਬਿਹਤਰ ਹੋਵੇਗੀ, ਜੋ ਸਾਨੂੰ ਹੁਣ ਨਹੀਂ ਮਿਲ ਰਹੇ। ਇਸ ਨਾਲ ਆਪਾਂ ਨੂੰ ਕੇਂਦਰ ਕੋਲ ਹੱਥ ਨਹੀਂ ਫੈਲਾਉਣੇ ਪੈਣਗੇ। ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਮੈਡਮ ਜੀਵਨਜੋਤ ਕੌਰ ਜੀ ਨੇ ਸ਼ਹੀਦੇ ਆਜ਼ਮ ਦੀ ਗੱਲ ਕੀਤੀ ਸੀ, ਉਨ੍ਹਾਂ ਦੀ ਸੋਚ ਦੀ ਗੱਲ ਕੀਤੀ ਸੀ। ਉਨ੍ਹਾਂ ਨੇ ਕਿਹਾ ਕਿ ਆਮ ਆਦਮੀ ਪਾਰਟੀ ਦੀ ਸੋਚ ਸ਼ਹੀਦੇ ਆਜ਼ਮ ਦੀ ਸੋਚ ਤੇ ਪਹਿਰਾ ਦੇ ਰਹੀ ਹੈ ਅਤੇ She said I am proud of that. ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ I am proud of being a member of congress party ਕਿਉਂਕਿ ਕਾਂਗਰਸ ਪਾਰਟੀ ਦਾ ਦੇਸ਼ ਦੀ ਅਜ਼ਾਦੀ ਵਿਚ ਬਹੁਤ ਵੱਡਾ ਯੋਗਦਾਨ ਹੈ। ਅੱਜ ਆਪਣੇ ਦੇਸ਼ ਉੱਤੇ ਅੰਦਰੋਂ ਅਤੇ ਬਾਹਰੋਂ ਬਹੁਤ ਹਮਲੇ ਹੋ ਰਹੇ ਹਨ। I am proud that ਕਾਂਗਰਸ ਪਾਰਟੀ ਨੇ ਆਪਣੇ ਦੇਸ਼ ਦੀ ਨੀਂਹ ਐਨੀ ਮਜ਼ਬੂਤ ਕੀਤੀ ਹੈ ਕਿ ਅਸੀਂ ਅੱਜ ਵੀ ਉਹ ਹਮਲੇ ਸਹਿ ਰਹੇ ਹਾਂ। ਬਹੁਤ ਬਹੁਤ ਧੰਨਵਾਦ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਧੰਨਵਾਦ ਸੰਦੀਪ ਜੀ। ਮਾਨਯੋਗ ਮੁੱਖ ਮੰਤਰੀ ਜੀ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਬਹੁਤ ਬਹੁਤ ਧੰਨਵਾਦ ਸਪੀਕਰ ਸਾਹਿਬ। ਕੇਂਦਰ ਸਰਕਾਰ ਦੀਆਂ ਦਮਨਕਾਰੀ ਨੀਤੀਆਂ ਦੇ ਵਿਰੁੱਧ, ਫੈਡਰਰ ਸਟਰੱਕਚਰ ਨੂੰ ਬਚਾਉਣ ਵਾਸਤੇ, ਪੰਜਾਬ ਦੇ ਹੱਕ ਬਚਾਉਣ ਵਾਸਤੇ ਜਿਹੜਾ ਪ੍ਰਸਤਾਵ ਅੱਜ ਲਿਆਂਦਾ ਗਿਆ।ਉਸ ਵਿਚ ਵਿਰੋਧੀ ਧਿਰ ਦੇ ਨੇਤਾਗਣ ਅਤੇ ਸੱਤਾਧਾਰੀ ਧਿਰ ਦੇ ਨੇਤਾ ਬੋਲੇ ਹਨ। ਜ਼ਿਆਦਾਤਰ ਉਨ੍ਹਾਂ ਨੇ ਇਸ ਮਤੇ ਦੀ ਪ੍ਰੋੜ੍ਹਤਾ ਕੀਤੀ ਹੈ, ਹੱਕ ਵਿਚ ਬੋਲੇ ਹਨ, ਸਵਾਗਤ ਕੀਤਾ ਹੈ, ਕੁੱਝ ਸੁਝਾਅ ਵੀ ਦਿੱਤੇ ਹਨ। ਸੋ, ਇਸ ਗੱਲ ਲਈ ਮੈਂ ਖਾਸ ਤੌਰ ਤੇ ਵਿਰੋਧੀ ਪਾਰਟੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੇਰਾ ਹੌਂਸਲਾ ਵਧਾਇਆ ਹੈ ਕਿਉਂਕਿ ਇਹ ਲੜਾਈ ਕਿਸੇ ਸਰਕਾਰ ਦੀ ਨਹੀਂ ਹੈ, ਕਿਸੇ ਇਕ ਵਿਅਕਤੀ ਦੀ ਨਹੀਂ ਹੈ, ਇਹ ਲੜਾਈ ਆਪਣੇ ਸਾਰਿਆਂ ਦੀ ਹੈ। ਪੰਜਾਬ ਬਹੁਤ ਵਾਰੀ ਡਿੱਗਿਆ ਹੈ ਅਤੇ ਪੰਜਾਬ ਬਹੁਤ ਵਾਰੀ ਉੱਠਿਆ ਹੈ। ਦਿੱਲੀ ਲੁੱਟਣ ਜਿੰਨੇ ਵੀ ਧਾੜਵੀ ਆਉਂਦੇ ਸੀ ਤਾਂ ਸਭ ਤੋਂ ਪਹਿਲਾਂ ਸਾਡੇ ਬਜ਼ੁਰਗਾਂ ਨਾਲ ਉਨ੍ਹਾਂ ਦਾ ਮੁਕਾਬਲਾ ਹੁੰਦਾ ਸੀ।

**ਅ.ਕ/ਮ.ਸ/12.55/1.4.2022**

ਇੱਕ ਵਾਰ ਜਾਣ ਵੇਲੇ ਅਤੇ ਇੱਕ ਵਾਰ ਉਦੋਂ ਜਦੋਂ ਉਹ ਦਿੱਲੀ ਲੁੱਟ ਕੇ ਆਉਂਦੇ ਸਨ। ਸੋ ਸਾਡੇ ਖ਼ੂਨ ਦੇ ਵਿੱਚ ਆਪਣੇ ਹੱਕਾਂ ਪ੍ਰਤੀ ਜਾਗਰੂਕਤਾ ਹੈ। ਇਹ ਸਾਡੇ ਜ਼ੀਨਜ਼ ਦੇ ਵਿੱਚ ਹੈ। ਪਾਰਲੀਮੈਂਟ ਦੇ ਵਿੱਚ ਜਦੋਂ ਪੰਜਾਬ ਤੇ ਕੋਈ ਬਹਿਸ ਚੱਲਦੀ ਸੀ ਤਾਂ ਮੈਂ ਬੋਲਦਾ ਰਿਹਾ ਹਾਂ, ਚਾਹੇ ਮੈਨੂੰ ਇੱਕ ਜਾਂ ਦੋ ਮਿੰਟ ਹੀ ਮਿਲਦੇ ਸਨ। ਪਰ ਦੇਖਿਆ ਜਾਵੇ ਜਿਹੜਾ ਮੇਰਾ ਪਾਰਲੀਮੈਂਟ ਦੇ ਵਿੱਚ ਐਕਸਪੀਰੀਐਂਸ ਹੈ, ਸਾਊਥ ਇੰਡੀਆ ਦੇ ਵਿੱਚ ਜਿੰਨੀਆਂ ਵੀ ਸਟੇਟਾਂ ਹਨ ਜਿਵੇਂ ਤਾਮਿਲਨਾਡੂ, ਕੇਰਲਾ ਜਾਂ ਓੜੀਸਾ, ਆਂਧਰਾ ਪ੍ਰਦੇਸ਼ ਹੈ, ਜਦੋਂ ਵੀ ਉਨ੍ਹਾਂ ਦੀ ਸਟੇਟ ਦੀ ਕੋਈ ਗੱਲ ਚੱਲਦੀ ਸੀ ਤਾਂ ਸਾਰੇ ਜਾਣੇ ਇੱਕਠੇ ਹੋ ਜਾਂਦੇ ਸਨ। ਸਾਰੇ ਇਕੱਠੇ ਵੈੱਲ ਵਿੱਚ ਵੀ ਆ ਜਾਂਦੇ ਸੀ। ਚਾਹੇ ਉਨ੍ਹਾਂ ਨੇ ਆਪਣੇ ਸਪੈਸ਼ਲ ਰਾਈਟਸ ਬਾਰੇ ਗੱਲ ਕਰਨੀ ਹੋਵੇ, ਚਾਹੇ ਉਨ੍ਹਾਂ ਨੇ ਹੈਦਰਾਬਾਦ ਰਾਜਧਾਨੀ ਬਾਰੇ ਗੱਲ ਕਰਨੀ ਹੋਵੇ, ਉਸ ਵੇਲੇ ਉਹ ਸਾਰੇ ਇਕੱਠੇ ਹੁੰਦੇ ਸਨ। ਮੈਨੂੰ ਬਹੁਤ ਵਾਰ ਇਸ ਤਰ੍ਹਾਂ ਲੱਗਦਾ ਸੀ ਕਿ ਅਸੀਂ ਆਪਣੀ ਸਟੇਟ ਦੇ ਹੱਕਾਂ ਲਈ ਕਿਉਂ ਇਕੱਠੇ ਨਹੀਂ ਹੁੰਦੇ। ਮੈਂ ਆਪਣੇ ਸਾਥੀਆਂ ਨੂੰ ਕਹਿੰਦਾ ਰਿਹਾ ਕਿ ਯਾਰ ਆਓ ਇਕੱਠੇ ਹੋਈਏ, ਉਹ ਕਹਿੰਦੇ ਨਹੀਂ ਯਾਰ ਸਾਡੀ ਲਾਈਨ ਹੋਰ ਹੈ, ਤੁਹਾਡੀ ਲਾਈਨ ਹੋਰ ਹੈ। ਮੈਂ ਕਹਿੰਦਾ ਹੁੰਦਾ ਸੀ ਕਿ ਇੱਥੇ ਤੁਸੀਂ ਕਾਹਦੇ ਵਾਸਤੇ ਲਾਈਨ ਖਿੱਚਦੇ ਹੋ, ਪੰਜਾਬ ਜਾ ਕੇ ਇੱਕ ਦੂਜੇ ਦੇ ਵਿਰੁੱਧ ਲੜ ਲਵਾਂਗੇ।

ਇੱਕ ਵਾਰ ਇਸ ਤਰ੍ਹਾਂ ਹੋਇਆ ਕਿ ਇੱਕ ਪਿੰਡ ਦੇ ਵਿੱਚੋਂ ਤਿੰਨ ਬੰਦੇ ਸਵੇਰੇ 3-4 ਵਜੇ ਆਪਣੇ ਖੇਤਾਂ ਨੂੰ ਜਾਣ ਲਈ ਬਾਹਰ ਨਿਕਲੇ, ਉਦੋਂ ਕਾਲੀ ਬੋਲੀ ਹਨੇਰੀ ਆ ਗਈ। ਹਨੇਰੀ ਇੰਨੀ ਜ਼ਬਰਦਸਤ ਸੀ ਕਿ ਹਵਾ ਨੇ ਤਿੰਨੋਂ ਬੰਦੇ ਚੁੱਕ ਕੇ ਇੱਕ ਖੂਹ ਦੇ ਵਿੱਚ ਸੁੱਟ ਦਿੱਤੇ। ਸਪੀਕਰ ਸਾਹਿਬ, ਜਦੋਂ ਦਿਨ ਚੜ੍ਹਿਆ ਤਾਂ ਤਿੰਨੋਂ

ਬੰਦਿਆਂ ਨੇ ਇੱਕ ਦੂਸਰੇ ਨੂੰ ਦੇਖਿਆ। ਅਸਲ ਵਿੱਚ ਉਹ ਤਿੰਨੋਂ ਬੰਦੇ ਪਿੰਡ ਦੇ ਵਿੱਚ ਆਪਸ ਵਿੱਚ ਬੋਲਦੇ ਨਹੀਂ ਸਨ। ਖੂਹ ਦੇ ਵਿੱਚ ਵੀ ਆਪਸ ਵਿੱਚ ਨਹੀਂ ਬੋਲੇ। ਆਕੜ ਆਪਣੀ ਪੂਰੀ ਰੱਖੀ। ਹਰੇਕ ਨੂੰ ਇਹ ਸੀ ਕਿ ਸਾਡੇ ਘਰ ਦੇ ਆਉਣਗੇ। ਹਰ ਇੱਕ ਨੂੰ ਲੱਗਦਾ ਸੀ ਕਿ ਮੇਰੇ ਘਰ ਦੇ ਆਉਣਗੇ ਤੇ ਮੈਨੂੰ ਕੱਢ ਲੈਣਗੇ ਇਹ ਦੋਵੇਂ ਰਹਿ ਜਾਣਗੇ। ਦੁਪਹਿਰ ਤੱਕ ਕੋਈ ਨਹੀਂ ਆਇਆ, ਸ਼ਾਮ ਹੋਣ ਲੱਗੀ ਅਤੇ ਰਾਤ ਆਉਂਦੀ ਦਿਸੀ ਤਾਂ ਇੱਕ ਨੇ ਕਿਹਾ ਕਿ ਚਲੋ ਠੀਕ ਹੈ ਆਪਾਂ ਇੱਕ ਦੂਜੇ ਨਾਲ ਨਹੀਂ ਬੋਲਦੇ ਪਰ ਹੁਣ ਤਿੰਨੋਂ ਇਕੱਠੇ ਹੋਈਏ, ਰੌਲਾ ਪਾਈਏ, ਇੱਕ ਵਾਰ ਬਾਹਰ ਨਿਕਲ ਜਾਈਏ, ਬਾਹਰ ਜਾ ਕੇ ਫਿਰ ਇੱਕ ਦੂਜੇ ਦੇ ਨਾਲ ਨਹੀਂ ਬੋਲਾਂਗੇ। ਇੱਕ ਵਾਰ ਇਸ ਖੂਹ ਵਿੱਚੋਂ ਤਾਂ ਨਿਕਲ ਜਾਈਏ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਜਿਹੜਾ ਸਾਡੇ ਰਾਜ ਤੇ ਕੁਹਾੜਾ ਚੱਲ ਰਿਹਾ ਹੈ, ਸਾਡੇ ਹੱਕਾਂ ਤੇ ਕੁਹਾੜਾ ਚੱਲ ਰਿਹਾ ਹੈ, ਇੱਕ ਵਾਰ ਸਾਰੇ ਇਕੱਠੇ ਹੋ ਜਾਈਏ ਅਤੇ ਇਸ ਕੁਹਾੜੇ ਨੂੰ ਖੁੰਡਾ ਕਰੀਏ, ਫਿਰ ਆਪਣੇ ਮੁੱਦੇ ਡਿਸਕਸ ਕਰ ਲਵਾਂਗੇ। ਮੈਂ ਤਾਂ ਤੁਹਾਨੂੰ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜਿੰਨੇ ਦਿਨ ਮਰਜ਼ੀ ਹਾਊਸ ਰੱਖ ਲਓ। ਇਹ ਕੋਈ ਪਹਿਲਾਂ ਵਾਲਾ ਕੰਮ ਨਹੀਂ ਹੈ। ਸਪੀਕਰ ਸਾਹਿਬ, ਬਾਜਵਾ ਸਾਹਿਬ ਕਹਿੰਦੇ ਸਨ ਕਿ ਇੱਕ ਮੁੱਖ ਮੰਤਰੀ ਇਹੋ ਜਿਹਾ ਸੀ ਜਿਨ੍ਹਾਂ ਦਾ ਮੈਂ ਨਾਮ ਨਹੀਂ ਲੈਣਾ (ਹਾਸਾ)। ਇੱਕ ਮੁੱਖ ਮੰਤਰੀ ਦਾ ਕਾਂਗਰਸ ਪਾਰਟੀ ਨੇ ਆਪਣੀ ਲਿਸਟ ਵਿੱਚੋਂ ਨਾਂ ਹੀ ਮਿਟਾ ਦਿੱਤਾ (ਹਾਸਾ)। ਸੋ, ਇਹੋ ਜਿਹੇ ਵੀ ਤੁਹਾਡੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਮੁੱਖ ਮੰਤਰੀ ਰਹੇ ਹਨ, ਜਿਨ੍ਹਾਂ ਦਾ ਤੁਸੀਂ ਨਾਂ ਸਦਨ ਦੇ ਵਿੱਚ ਨਹੀਂ ਲੈਣਾ ਚਾਹੁੰਦੇ ਹੋ, ਇਸੇ ਕਰਕੇ ਤੁਸੀਂ ਉਧਰਲੇ ਪਾਸੇ ਬੈਠੇ ਹੋ ਕਿਉਂਕਿ ਉਨ੍ਹਾਂ ਨੇ ਸਾਢੇ ਚਾਰ ਸਾਲ ਦਰਵਾਜ਼ੇ ਨਹੀਂ ਖੋਲੇ। ਬਾਜਵਾ ਸਹਿਬ ਦੀਆਂ ਚਿੱਠੀਆਂ ਦਰਵਾਜ਼ੇ ਦੀ ਬਿਰਲ ਵਿੱਚੋਂ ਸੁੱਟ ਕੇ ਜਾਂਦੇ ਰਹੇ ਸਨ, ਉਹ ਚੁੱਕ ਕੇ dustbin ਵਿੱਚ ਮਾਰਦੇ ਸਨ (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ)। ਚਿੱਠੀਆਂ ਤੁਸੀਂ ਬਹੁਤ ਲਿਖੀਆਂ ਪਰ ਪੜ੍ਹੀਆਂ ਨਹੀਂ ਗਈਆਂ, ਕੀ ਕਰੀਏ। ਸੋ, ਇਹ ਰਾਜਾਂ ਦੇ ਅਧਿਕਾਰ ਹਨ, ਇਸ ਦੇ ਵਾਸਤੇ ਸਾਨੂੰ ਇਕੱਠਾ ਹੋਣਾ ਪਵੇਗਾ। ਸਾਡੀ ਮਨਸ਼ਾ ਤੇ ਕੋਈ ਸ਼ੱਕ ਨਾ ਕਰੋ। ਬੀ.ਜੇ.ਪੀ. ਵਾਲੇ ਉੱਠੇ " मंशा पे शक है" ਮੈਂ ਨਾਗਪੁਰੀ ਸੰਤਰੇ ਤਾਂ ਸੁਣੇ ਸੀ ਪਰ ਨਾਗਪੁਰੀ ਭਾਸ਼ਣ ਵਿਧਾਨ ਸਭਾ ਵਿੱਚ ਪਹਿਲੀ ਵਾਰ ਸੁਣਿਆ (ਹਾਸਾ)। ਇਨ੍ਹਾਂ ਦਾ ਭਾਸ਼ਣ ਉਥੋਂ ਤਿਆਰ ਹੋ ਕੇ ਆਉਂਦਾ ਹੈ ਕਿ ਇਹ ਬੋਲੋ। ਮਜ਼ਾਲ ਹੈ ਕਿ ਉਸ ਤੋਂ ਇਲਾਵਾ ਕੁਝ ਹੋਰ ਬੋਲ ਲੈਣ। ਇਨ੍ਹਾਂ ਦੇ ਹਾਲ ਦੇਖ ਲਓ। ਪੰਜਾਬ ਦੇ ਵਿੱਚ ਰਹਿੰਦੇ ਹੋ, ਪੰਜਾਬ ਦਾ ਖਾਣਾ ਖਾਂਦੇ ਹੋ, ਪੰਜਾਬ ਦਾ ਪਾਣੀ ਪੀਂਦੇ ਹੋ, ਮੁੜ ਕੇ ਕਹਿੰਦੇ ਹੋ ਕਿ ਨਹੀਂ ਨਹੀਂ ਪੰਜਾਬ ਨੂੰ ਇਹ ਨਹੀਂ, ਪੰਜਾਬ ਨੂੰ ਇਹ ਨਹੀਂ। 80% ਕੁਰਬਾਨੀਆਂ ਦੇ ਕੇ ਦੇਸ਼ ਆਜ਼ਾਦ ਕਰਵਾਇਆ ਤੇ ਉਸ ਆਜ਼ਾਦ ਦੇਸ਼ ਦਾ ਪ੍ਰਧਾਨ ਮੰਤਰੀ ਪੰਜਾਬ ਤੇ ਹੀ ਡਾਕੇ ਮਾਰੇ। ਮੈਨੂੰ ਯਾਦ ਹੈ ਜਦੋਂ ਪਠਾਨਕੋਟ ਦੇ Airbase ਤੇ ਹਮਲਾ ਹੋਇਆ ਤਾਂ ਮਿਲਟਰੀ ਆਈ ਮੁਕਾਬਲਾ ਹੋਇਆ, ਹਮਲਾਵਰਾਂ ਨੂੰ ਮਾਰ ਦਿੱਤਾ ਗਿਆ।

**1.00/01.04.2022/ਤ.ਸ.-ਸ਼.ਜ**

ਕੁਝ ਦਿਨਾਂ ਬਾਅਦ, ਹਮਲੇ ਤੋਂ ਡੇਢ-ਦੋ ਮਹੀਨਾ ਬਾਅਦ, ਮੈਨੂੰ ਇੱਕ ਚਿੱਠੀ ਮਿਲੀ ਜਿਸ ਵਿੱਚ ਲਿਖਿਆ ਸੀ ਕਿ ਪੰਜਾਬ ਕੇਂਦਰ ਸਰਕਾਰ ਨੂੰ ਸਾਢੇ ਸੱਤ ਕਰੋੜ ਰੁਪਿਆ ਪੇਅ ਕਰੇ ਕਿਉਂਕਿ ਉਨ੍ਹਾਂ ਨੇ ਪੰਜਾਬ ਵਾਸਤੇ ਮਿਲਟਰੀ ਭੇਜੀ ਸੀ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਮੈਂ ਸਾਧੂ ਸਿੰਘ ਜੀ ਨੂੰ ਨਾਲ ਲਿਆ, ਪ੍ਰੋਫੈਸਰ ਸਾਹਿਬ ਮੇਰੇ ਨਾਲ ਸਨ, ਅਸੀਂ ਰਾਜਨਾਥ ਜੀ ਕੋਲ ਗਏ। ਅਸੀਂ ਕਿਹਾ ਕਿ ਅਸੀਂ ਸਾਢੇ ਸੱਤ ਕਰੋੜ ਰੁਪਿਆ ਦੇ ਦਿੰਦੇ ਹਾਂ, ਸਾਡੇ MPLAD ਵਿੱਚੋਂ ਕੱਟ ਲਿਉ ਪਰ ਇਸ ਦੇ ਨਾਲ ਹੀ ਇਹ ਵੀ ਲਿਖ ਕੇ ਦੇ ਦਿਉ ਕਿ ਅਸੀਂ ਪੰਜਾਬ ਨੂੰ ਮਿਲਟਰੀ ਕਿਰਾਏ ਤੇ ਦਿੰਦੇ ਹਾਂ। ਪੰਜਾਬ ਦੇਸ਼ ਦਾ ਹਿੱਸਾ ਨਹੀਂ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਭ ਤੋਂ ਪਹਿਲਾਂ ਬੰਦੂਕ ਦੀ ਗੋਲੀ ਸਾਡੀਆਂ ਛਾਤੀਆਂ ਤੇ ਵੱਜਦੀ ਹੈ। ਕੀ ਪੰਜਾਬ ਨੇ ਇੰਡੀਆ ਤੋਂ ਮਿਲਟਰੀ ਉਧਾਰ ਲਈ ਹੈ? ਜਦੋਂ ਉਨ੍ਹਾਂ ਨੂੰ ਇਹ ਪਤਾ ਲੱਗਾ ਕਿ ਗੱਲ ਵਧੇਗੀ, ਫਿਰ ਉਨ੍ਹਾਂ ਨੇ ਇਹ ਪੈਸੇ ਮੁਆਫ ਕੀਤੇ। ਪਹਿਲਾਂ ਅਸੀਂ ਦੇਸ਼ ਆਜ਼ਾਦ ਕਰਵਾਈਏ ਅਤੇ ਜਦੋਂ ਸਾਡੇ ਤੇ ਕੋਈ ਕਸ਼ਟ ਪੈ ਜਾਵੇ ਤਾਂ ਤੁਸੀਂ ਸਾਡੇ ਤੋਂ ਰੈਂਟ ਲਵੋ। ਇਸ ਤੋਂ ਵੱਡੀ ਹੋਰ ਕੀ ਮਾਰ ਹੋ ਸਕਦੀ ਹੈ? ਸਭ ਤੋਂ ਵੱਧ ਸਾਡੇ ਜਰਨੈਲ ਹਨ। ਸਭ ਤੋਂ ਵੱਧ ਸਾਡੇ ਫੌਜੀ ਮੁੰਡੇ ਹਨ। ਖਾਸ ਤੌਰ ਤੇ ਗੁਰਦਾਸਪੁਰ ਵਾਲੀ ਬੈਲਟ ਦਾ ਕੋਈ ਇੱਕ ਘਰ ਵੀ ਅਜਿਹਾ ਨਹੀਂ ਹੈ ਕਿ ਜਿੱਥੇ ਕੋਈ ਸ਼ਹੀਦ ਨਾ ਹੋਵੇ ਜਾਂ ਮਿਲਟਰੀ ਵਿੱਚ 5-5, 10-10 ਜਾਂ 15-15 ਮੁੰਡੇ ਨਾ ਹੋਣ। ਅੱਜ ਤੁਸੀਂ ਚੰਡੀਗੜ੍ਹ ਨੂੰ ਕਹਿੰਦੇ ਹੋ ਕਿ ਤੁਹਾਡਾ ਹੈ, ਇੱਥੇ ਪੰਜਾਬ ਦਾ ਕੋਈ ਪੁਲਿਸ ਵਾਲਾ ਨਹੀਂ ਰਹਿ ਸਕਦਾ। ਕਹਿੰਦੇ ਹੋ ਕਿ ਬੀ.ਬੀ.ਐਮ.ਬੀ. ਭਾਖੜਾ ਸਾਨੂੰ ਦੇ ਦਿਉ। ਪੰਜਾਬ ਯੂਨੀਵਰਸਿਟੀ ਦੀ ਸਿੰਡੀਕੇਟ ਵਿੱਚ ਸਾਰੇ ਆਪਣੇ ਬੰਦੇ ਪਾ ਦਿਉ, ਕਿਤੇ ਉੱਥੇ ਵੀ ਕੋਈ ਪੰਜਾਬੀ ਨਾ ਰਹਿ ਜਾਵੇ। ਪੰਜਾਬੀ ਯੂਨੀਵਰਸਿਟੀ ਬਾਰੇ ਵੀ ਸੋਚ ਰਹੇ ਹਨ। ਬਿਜਲੀ ਸਬੰਧੀ ਬਿਲ ਲਿਆਉਣ ਨੂੰ ਸੋਚ ਰਹੇ ਹਨ। ਕਿਸਾਨਾਂ ਨੇ ਆਪਣੀਆਂ ਜਾਨਾਂ ਗਵਾ ਕੇ ਬੜੀ ਮੁਸ਼ਕਲ ਨਾਲ ਖੇਤੀਬਾੜੀ ਬਚਾਈ ਹੈ। ਫਿਰ ਸਾਡੇ ਕੋਲ ਕੀ ਰਹੇਗਾ? ਪੰਜ ਆਬ, ਉਹ ਵੀ ਸਾਡੇ ਕੋਲ ਨਹੀਂ ਹੈ। ਸਾਡੇ ਪਾਣੀ ਜ਼ਹਿਰੀਲੇ ਹੋ ਗਏ ਹਨ। ਨਾ ਪੀਣ ਵਾਲਾ ਰਿਹਾ ਹੈ ਅਤੇ ਨਾ ਧਰਤੀ ਵਿੱਚ ਸਿੰਚਾਈ ਵਾਲਾ ਪਾਣੀ ਰਿਹਾ ਹੈ। ਕਣਕ ਬਾਹਰ ਤੋਂ ਮੰਗਵਾਈ ਜਾਂਦੀ ਸੀ ਅਤੇ ਲੋੜ ਪਈ ਤਾਂ ਪੰਜਾਬ ਨੂੰ ਕਿਹਾ ਕਿ ਗਰੀਨ ਰੈਵੋਲਿਊਸ਼ਨ ਲਿਆਉ। ਪੰਜਾਬ ਨੇ ਲਿਆਂਦਾ ਅਤੇ ਦੇਸ਼ ਦੇ ਭੰਡਾਰ ਭਰ ਦਿੱਤੇ। ਹੁਣ ਜਦੋਂ ਚੌਲ ਵਗੈਰਾ ਪੂਰੇ ਹੋ ਗਏ ਅਤੇ ਛੱਤੀਸਗੜ੍ਹ, ਉੜੀਸਾ ਅਤੇ ਤੇਲੰਗਾਨਾ ਦੀਆਂ ਜ਼ਮੀਨਾਂ ਤੇ ਫਸਲ ਹੋਣ ਲੱਗ ਪਈ ਤਾਂ ਹੁਣ ਮੌਲੇ ਬਲਦ ਵਾਂਗੂੰ ਸਾਨੂੰ ਛੱਡਣ ਲੱਗੇ ਹਨ। ਕਹਿੰਦੇ ਹੁਣ ਤੁਹਾਡੇ ਤੋਂ ਕੁਝ ਨਹੀਂ ਚਾਹੀਦਾ, ਸਤਿ ਸ੍ਰੀ ਅਕਾਲ। ਅਸੀਂ ਧਰਤੀ ਦਾ ਪਾਣੀ ਖਤਮ ਕਰ ਲਿਆ। ਸਪੀਕਰ ਸਾਹਿਬ, ਇੱਕ ਕਿਲੋ ਚੌਲ ਪੈਦਾ ਕਰਨ ਵਾਸਤੇ 3800 ਲੀਟਰ ਪਾਣੀ ਲੱਗ ਰਿਹਾ ਹੈ। ਅਸੀਂ ਦੇਸ਼ ਨੂੰ ਚੌਲ ਐਕਸਪੋਰਟ ਨਹੀਂ ਕਰ ਰਹੇ, ਅਸੀਂ ਪਾਣੀ ਐਕਸਪੋਰਟ ਕਰ ਰਹੇ ਹਾਂ।

**ਰਾਣਾ ਇੰਦਰ ਪ੍ਰਤਾਪ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਚੌਲਾਂ ਦੀ ਗੱਲ ਕਰਦੇ ਹਨ, ਕੀ ਇਹ ਰੈਜ਼ੋਲਿਊਸ਼ਨ ਦਾ ਪਾਰਟ ਹੈ? ਮੈਨੂੰ ਤਾਂ ਤੁਸੀਂ ਇਸ ਮੁੱਦੇ ਤੇ ਬੋਲਣ ਦਾ ਮੌਕਾ ਨਹੀਂ ਦਿੱਤਾ।

**ਮੁੱਖ ਮੰਤਰੀ** : ਮੈਂ ਪੰਜਾਬ ਦੀ ਗੱਲ ਕਰਦਾ ਹਾਂ ਜੀ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਹਾਊਸ ਨੂੰ ਚੱਲਣ ਦਿਉ।

**ਮੁੱਖ ਮੰਤਰੀ** : ਮੈਂ ਪੰਜਾਬ ਦੀ ਗੱਲ ਕਰਦਾ ਹਾਂ...... (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਪਲੀਜ਼ ਹਾਊਸ ਨੂੰ ਚੱਲਣ ਦਿਉ। ਮਾਨਯੋਗ ਸੀ.ਐਮ. ਸਾਹਿਬ ਬੋਲ ਰਹੇ ਹਨ।

(ਇਸ ਸਮੇਂ ਅਜ਼ਾਦ ਮੈਂਬਰ ਰਾਣਾ ਇੰਦਰ ਪ੍ਰਤਾਪ ਸਿੰਘ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ)

**ਮਾਨਯੋਗ ਸਪੀਕਰ** : ਜੋ ਕੁਝ ਵੀ ਬਿਨਾਂ ਇਜਾਜ਼ਤ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ, ਸ਼ੋਰ)

(ਇਸ ਸਮੇਂ ਆਜ਼ਾਦ ਮੈਂਬਰ ਰਾਣਾ ਇੰਦਰ ਪ੍ਰਤਾਪ ਸਿੰਘ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਆਪਸ ਵਿੱਚ ਬਹਿਸ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮੁੱਖ ਮੰਤਰੀ** : ਬੋਲੀ ਜਾਣ ਦਿਉ। (ਸ਼ੋਰ) ਬੋਲੀ ਜਾਣ ਦਿਉ। (ਰਾਣਾ ਇੰਦਰ ਪ੍ਰਤਾਪ ਸਿੰਘ ਵੱਲ ਇਸ਼ਾਰਾ ਕਰਦੇ ਹੋਏ) ਬੋਲੀ ਜਾਉ। (ਸ਼ੋਰ) ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ...... (ਵਿਘਨ, ਸ਼ੋਰ) (ਰਾਣਾ ਇੰਦਰ ਪ੍ਰਤਾਪ ਸਿੰਘ ਵੱਲ ਇਸ਼ਾਰਾ ਕਰਦੇ ਹੋਏ) ਕੱਲ੍ਹ ਨੂੰ ਅਖਬਾਰ ਵਿੱਚ ਫੋਟੋ ਛਪ ਜਾਵੇਗੀ, ਬੱਸ ਬਹਿ ਜਾਉ ਹੁਣ। (ਸ਼ੋਰ)

**ਮਾਨਯੋਗ ਸਪੀਕਰ** : ਰਾਣਾ ਜੀ, ਪਹਿਲਾ ਦਿਨ ਹੈ ਅਤੇ ਇਹ ਮੇਰੇ ਹੱਥ ਵਿੱਚ ਹੈ ਕਿ ਹਾਊਸ ਨੂੰ ਚੰਗੀ ਤਰ੍ਹਾਂ ਚਲਾਉਣਾ ਹੈ।ਸੀ.ਐਮ. ਸਾਹਿਬ ਇੱਕ ਮਿੰਟ ਜੀ। (ਸ਼ੋਰ)

**ਮੁੱਖ ਮੰਤਰੀ** : ਰਾਣਾ ਜੀ....

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ, ਇੱਕ ਮਿੰਟ, ਤੁਸੀਂ ਕੁਝ ਨਾ ਬੋਲੋ। (ਵਿਘਨ, ਸ਼ੋਰ) ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਹਾਊਸ ਨੂੰ ਚੱਲਣ ਦੇਣ। (ਸ਼ੋਰ) ਇਹ ਮੇਰੀ ਡਿਊਟੀ ਹੈ ਕਿ ਹਾਊਸ ਚੰਗੀ ਤਰ੍ਹਾਂ ਚੱਲੇ। (ਵਿਘਨ) ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਜੇਕਰ ਫਿਰ ਤੋਂ ਇਸ ਤਰ੍ਹਾਂ ਇੰਟਰੱਪਸ਼ਨ ਕੀਤੀ ਗਈ ਤਾਂ ਮੈਂ ਸਖਤ ਐਕਸ਼ਨ ਲੈਣ ਲਈ ਮਜਬੂਰ ਹੋਵਾਂਗਾ। (ਵਿਘਨ, ਸ਼ੋਰ)

**ਮੁੱਖ ਮੰਤਰੀ** : ਰਾਣਾ ਗੁਰਜੀਤ ਜੀ, ਜੇ ਤੁਹਾਡੇ ਕਹਿਣ ਤੇ ਬੈਠਦੇ ਹਨ ਤਾਂ ਬਿਠਾ ਲਉ। (ਸ਼ੋਰ) ਇਨ੍ਹਾਂ ਨੂੰ ਕੁਝ ਸਿਖਾਉ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਜੇਕਰ ਦੁਬਾਰਾ ਇਸ ਤਰ੍ਹਾਂ ਇੰਟਰੱਪਸ਼ਨ ਕੀਤੀ ਗਈ ਤਾਂ ਮੈਂ ਸਖਤ ਐਕਸ਼ਨ ਲੈਣ ਲਈ ਮਜਬੂਰ ਹੋਵਾਂਗਾ। (ਵਿਘਨ, ਸ਼ੋਰ)

**ਮੁੱਖ ਮੰਤਰੀ** : ਜਦੋਂ ਔਲਾਦ ਮਾੜੀ ਨਿਕਲੇ ਤਾਂ ਬਾਪੂ ਦਾ ਇਹ ਹਾਲ ਹੁੰਦਾ ਹੈ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਮੈਂਬਰ ਸਾਹਿਬ, ਜੇਕਰ ਦੁਬਾਰਾ ਇਸ ਤਰ੍ਹਾਂ ਇੰਟਰੱਪਸ਼ਨ ਕੀਤੀ ਗਈ ਤਾਂ ਮੈਨੂੰ ਤੁਹਾਨੂੰ ਨੇਮ ਕਰਨਾ ਪਵੇਗਾ। (ਸ਼ੋਰ) ਜਦੋਂ ਸਦਨ ਦੇ ਨੇਤਾ ਬੋਲ ਰਹੇ ਹਨ ਤਾਂ ਕੋਈ ਵੀ ਹੋਰ ਨਹੀਂ ਬੋਲੇਗਾ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਮਾਨਯੋਗ ਸਪੀਕਰ** : ਅਮਨ ਜੀ, ਬੈਠੋ। (ਵਿਘਨ, ਸ਼ੋਰ) ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਪਲੀਜ਼ ਬੈਠੋ। (ਵਿਘਨ, ਸ਼ੋਰ) ਜਦੋਂ ਸਦਨ ਦੇ ਨੇਤਾ ਬੋਲ ਰਹੇ ਹੋਣ ਤਾਂ ਕੋਈ ਵੀ ਹੋਰ ਮੈਂਬਰ ਨਹੀਂ ਬੋਲੇਗਾ। ਰਾਣਾ ਜੀ ਕਿਰਪਾ ਕਰਕੇ ਬੈਠੋ ਨਹੀਂ ਤਾਂ ਮੈਨੂੰ ਨੇਮ ਕਰਨਾ ਪਵੇਗਾ। (ਸ਼ੋਰ) ਮੈਂ ਹਾਊਸ ਦਾ ਡੈਕੋਰਮ ਬਣਾ ਕੇ ਰੱਖਣਾ ਹੈ। (ਸ਼ੋਰ) ਅਗਰ ਦੁਬਾਰਾ ਇੰਟਰੱਪਸ਼ਨ ਕੀਤੀ ਗਈ ਤਾਂ ਮੈਨੂੰ ਮੈਂਬਰ ਸਾਹਿਬ ਨੂੰ ਨੇਮ ਕਰਨਾ ਪਵੇਗਾ। ਜਦੋਂ ਸਦਨ ਦੇ ਨੇਤਾ ਬੋਲਦੇ ਹਨ ਤਾਂ ਕੋਈ ਵੀ ਨਹੀਂ ਬੋਲੇਗਾ। ਅਮਨ ਜੀ, ਬੈਠੋ ਤੁਸੀਂ। ਕੁਲਦੀਪ ਜੀ ਬੈਠੋ, ਬੈਠੋ, ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਬੈਠੋ। ਮੰਤਰੀ ਜੀ, ਬੈਠੋ। ਰਾਣਾ ਜੀ, ਮੈਨੂੰ ਨੇਮ ਕਰਨਾ ਪਵੇਗਾ, ਰਾਣਾ ਜੀ ਕਿਰਪਾ ਕਰਕੇ ਤੁਸੀਂ ਬੈਠੋ। ਮੈਨੂੰ ਨੇਮ ਕਰਨਾ ਪਵੇਗਾ। ਹਾਊਸ ਦਾ ਡੈਕੋਰਮ ਬਣਾ ਕੇ ਰੱਖਣਾ ਹੈ। (ਵਿਘਨ, ਸ਼ੋਰ) ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਬੈਠੋ।

**ਮ/ਸ਼.ਜ./1.05/01.04.2022**

(ਇਸ ਸਮੇਂ ਅਜ਼ਾਦ ਮੈਂਬਰ ਰਾਣਾ ਇੰਦਰ ਪ੍ਰਤਾਪ ਸਿੰਘ ਅਤੇ ਟਰੈਜ਼ਰੀ ਬੈਂਚਿਜ਼ ਤੋਂ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਪੰਜਾਬ ਦੇ ਹੱਕਾਂ ਤੇ ਹਮੇਸ਼ਾ ਡਾਕੇ ਪੈਂਦੇ ਰਹੇ ਹਨ।

**ਮਾਨਯੋਗ ਸਪੀਕਰ:** ਮੈਂ ਟਰੇਜ਼ਰੀ ਬੈਂਚਿਜ਼ ਦੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਬੈਠੋ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇੱਕ ਵਾਰੀ ਰਾਣਾ ਸਾਹਿਬ ਨੂੰ ਵੀ ਕਹਿ ਦਿਓ।

**ਮਾਨਯੋਗ ਸਪੀਕਰ:** ਜੀ ਰਾਣਾ ਜੀ, ਦੱਸੋ।

**ਰਾਣਾ ਗੁਰਜੀਤ ਸਿੰਘ:** ਸਪੀਕਰ ਸਾਹਿਬ, ਪਹਿਲੀ ਵਾਰੀ ਮੁੰਡਾ ਬੋਲ ਰਿਹਾ ਹੈ, ਉਸ ਨੂੰ ਬੋਲਣ ਨਹੀਂ ਦਿੱਤਾ ਗਿਆ ਹੈ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਉਹ ਇੰਟਰੱਪਸ਼ਨ ਪਾ ਰਹੇ ਹਨ।

**ਰਾਣਾ ਗੁਰਜੀਤ ਸਿੰਘ:** ਇੱਕ ਮਿੰਟ, ਸੁਣ ਤਾਂ ਲਓ, ਬਰਦਾਸ਼ਤ ਤਾਂ ਕਰੋ। ਮੈਂ ਗਲਤ ਗੱਲ ਤਾਂ ਨਹੀਂ ਕਰਾਂਗਾ।

**ਮੁੱਖ ਮੰਤਰੀ (ਬੈਠੇ-ਬੈਠੇ):** ਘੱਟੋ-ਘੱਟ ਇਹ ਤਾਂ ਸਿਖਾ ਕੇ ਲਿਆਂਦੇ ਕਿ ਪਹਿਲੀ ਵਾਰੀ ਬੋਲਣਾ ਕੀ ਹੈ। ਅਸਲ ਵਿੱਚ ਉਹ ਨਹੀਂ ਬੋਲਦਾ, ਉਹ ਨਹੀਂ ਬੋਲਦਾ, ਉਸ ਵਿੱਚ ਰੇਤੇ ਦੀਆਂ ਖੱਡਾਂ ਤੇ ਖੰਡ ਮਿੱਲਾਂ ਬੋਲਦੀਆਂ ਹਨ।

**ਰਾਣਾ ਗੁਰਜੀਤ ਸਿੰਘ:** ਕੀ ਖੰਡ ਮਿੱਲਾਂ ਕੋਈ ਚੋਰੀ ਦੀਆਂ ਹਨ?

**ਮਾਨਯੋਗ ਸਪੀਕਰ:** ਬੈਠੋ ਜੀ, ਰਾਣਾ ਜੀ ਬੈਠੋ। ਸੀ.ਐਮ. ਸਾਹਿਬ।

**ਮੁੱਖ ਮੰਤਰੀ:** ਉਸ ਦਾ (ਰਾਣਾ ਇੰਦਰ ਪ੍ਰਤਾਪ ਸਿੰਘ ਵੱਲ ਇਸ਼ਾਰਾ) ਬੋਲਣ ਦਾ ਲਹਿਜ਼ਾ ਦੇਖੋ, ਉਸ ਦੀ ਮਾਫੀ ਮੰਗੋ, ਉਹ ਜੋ ਗਲਤ ਬੋਲ ਰਿਹਾ ਹੈ, ਉਸ ਦੀ ਮਾਫੀ ਮੰਗੋ। ਇਹ ਕੋਈ ਲੈਂਗੂਏਜ ਹੈ, ਇਨ੍ਹਾਂ ਦੀ ਬਾਡੀ ਲੈਂਗੂਏਜ ਕੀ ਹੈ? (ਟਰੇਜ਼ਰੀ ਬੈਂਚਿਜ਼ ਵੱਲੋਂ ਕੁਝ ਆਵਾਜ਼ਾਂ: ਇਹ ਹੰਕਾਰ ਹੈ ਜੀ। )

## NAMING OF A MEMBER

**ਮਾਨਯੋਗ ਸਪੀਕਰ :** ਮੈਂ ਰਾਣਾ ਇੰਦਰ ਪ੍ਰਤਾਪ ਸਿੰਘ ਨੂੰ ਨੇਮ ਕਰਦਾ ਹਾਂ, ਨੇਮ ਕਰਦਾ ਹਾਂ ਅਤੇ ਹੁਕਮ ਕਰਦਾ ਹਾਂ ਕਿ ਉਹ ਸਦਨ ਤੋਂ ਬਾਹਰ ਚਲੇ ਜਾਣ ਤਾਂ ਜੋ ਸਦਨ ਦੀ ਕਾਰਵਾਈ ਨਿਰਵਿਘਨ ਚਾਲੂ ਰਹੇ। (ਵਿਘਨ, ਸ਼ੋਰ) ਮੈਂ ਮਾਰਸ਼ਲ ਨੂੰ ਹੁਕਮ ਦਿੰਦਾ ਹਾਂ ਕਿ ਮੈਂਬਰ ਸਾਹਿਬ ਨੂੰ ਬਾਹਰ ਭੇਜਿਆ ਜਾਵੇ, ਬਾਹਰ ਛੱਡ ਕੇ ਆਇਆ ਜਾਵੇ। (ਵਿਘਨ, ਸ਼ੋਰ) ਮੈਂਬਰ ਰਾਣਾ ਇੰਦਰ ਪ੍ਰਤਾਪ ਸਿੰਘ ਨੂੰ ਬੇਨਤੀ ਹੈ ਕਿ ਉਹ ਬਾਹਰ ਚਲੇ ਜਾਣ। (ਵਿਘਨ..ਸ਼ੋਰ)

(ਇਸ ਸਮੇਂ ਚੇਅਰ ਦੇ ਹੁਕਮਾਂ ਅਨੁਸਾਰ ਮਾਰਸ਼ਲਜ਼ ਅਜ਼ਾਦ ਮੈਂਬਰ ਰਾਣਾ ਇੰਦਰ ਪ੍ਰਤਾਪ ਸਿੰਘ ਨੂੰ ਸਦਨ ਤੋਂ ਬਾਹਰ ਲਿਜਾਉਣ ਵਾਸਤੇ ਉਨ੍ਹਾਂ ਦੀ ਚੇਅਰ ਕੋਲ ਗਏ ਅਤੇ ਮੈਂਬਰ ਸਾਹਿਬ ਨੂੰ ਸਦਨ ਤੋਂ ਬਾਹਰ ਲੈ ਕੇ ਚਲੇ ਗਏ।)

-------

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਸਪੀਕਰ ਸਾਹਿਬ, ਇਹ ਵਿਧਾਨ ਸਭਾ ਵਿੱਚ ਕਿਸ ਤਰ੍ਹਾਂ ਬੋਲਦਾ ਹੈ?

**ਮਾਨਯੋਗ ਸਪੀਕਰ:** ਹੋ ਗਿਆ ਜੀ, ਮੈਂ ਐਕਸ਼ਨ ਲੈ ਲਿਆ ਹੈ। ਜੋ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਬੈਠੋ, ਬੈਠੋ।

-------

## OFFICIAL RESOLUTION REGARDING MATTERS PERTAINING TO U.T. CHANDIGARH (*RESUMPTION*)

**ਮੁੱਖ ਮੰਤਰੀ :** ਬਹੁਤ-ਬਹੁਤ ਧੰਨਵਾਦ ਜੀ। ਮੈਂ ਗੱਲ ਕਰ ਰਿਹਾ ਸੀ ਕਿ ਜਦੋਂ ਦੇਸ਼ ਨੂੰ ਪੰਜਾਬ ਤੋਂ ਕੁਝ ਚਾਹੀਦਾ ਹੁੰਦਾ ਹੈ ਤਾਂ ਉਹ ਲੈ ਲਿਆ ਜਾਂਦਾ ਹੈ ਤੇ ਬਾਅਦ ਵਿੱਚ ਪੰਜਾਬ ਦੇ ਹੱਕ ਮਾਰ ਲਏ ਜਾਂਦੇ ਹਨ। ਸੋ, ਅਸੀਂ ਅੱਜ ਪੰਜਾਬ ਦੇ ਹੱਕਾਂ ਬਾਰੇ ਰੈਜ਼ੋਲਿਊਸ਼ਨ ਲੈ ਕੇ ਆਏ ਹਾਂ। ਇਹ ਇਕੱਲਾ ਚੰਡੀਗੜ੍ਹ ਦਾ ਹੀ ਨਹੀਂ ਹੈ, ਇਸ ਵਿੱਚ ਬੀ.ਬੀ.ਐਮ.ਬੀ. ਵੀ ਹੈ। ਇਸ ਵਿੱਚ ਹੋਰ ਵੀ ਬਹੁਤ ਕੁਝ ਹੈ। ਭਵਿੱਖ ਵਿੱਚ ਆਉਣ ਵਾਲੇ ਸਮੇਂ ਵਿੱਚ ਉਨ੍ਹਾਂ ਦੀਆਂ ਹੋਰ ਵੀ ਬਹੁਤ ਖਤਰਨਾਕ ਯੋਜਨਾਵਾਂ ਹਨ। ਜਿਸ ਤਰ੍ਹਾਂ ਦਿੱਲੀ ਵਿੱਚ ਕਹਿ ਦਿੱਤਾ ਗਿਆ ਹੈ ਕਿ ਜਿਹੜੀ ਚੁਣੀ ਹੋਈ ਹੈ, ਉਸ ਨੂੰ ਸਰਕਾਰ ਨਹੀਂ ਕਿਹਾ ਜਾਵੇਗਾ, ਐਲ.ਜੀ. ਨੂੰ ਸਰਕਾਰ ਕਿਹਾ ਜਾਵੇਗਾ। ਫਿਰ ਤੁਸੀਂ ਦਿੱਲੀ ਵਿੱਚ ਵੋਟਾਂ ਕਿਉਂ ਪਵਾਈਆਂ? ਦਿੱਲੀ ਵਿੱਚ ਕੋਈ ਕੰਮ ਕਰਨਾ ਹੋਵੇ ਤਾਂ ਐਲ.ਜੀ. ਦੀ ਪਰਮਿਸ਼ਨ ਲਓ ਤੇ ਮੁੱਖ ਮੰਤਰੀ ਦੀ ਉੱਥੇ ਕੋਈ ਵੁੱਕਤ ਨਹੀਂ ਰੱਖੀ ਹੈ। ਇਸ ਦਾ ਕਾਰਨ ਕੀ ਹੈ? ਇਸ ਦਾ ਕਾਰਨ ਹੈ ਕਿ ਦਿੱਲੀ ਵਿੱਚ ਸਰਕਾਰ ਕਿਸੇ ਹੋਰ ਪਾਰਟੀ ਦੀ ਬਣ ਗਈ ਹੈ। ਇਸ ਤਰ੍ਹਾਂ ਹੀ ਇਨ੍ਹਾਂ ਨੇ ਬੰਗਾਲ ਵਿੱਚ ਕੀਤਾ ਹੈ। ਸੀ.ਬੀ.ਆਈ. ਨਿਤ ਜਾਂਦੀ ਹੈ। ਇਸ ਤਰ੍ਹਾਂ ਹੀ ਇਹ ਮੁੰਬਈ ਵਿੱਚ ਕਰਦੇ ਹਨ।

**ਸ.ਸ.-ਅ.ਗ./1.10/01.04.2022**

ਜਿੱਥੇ-ਜਿੱਥੇ ਇਨ੍ਹਾਂ ਦੀ ਸਰਕਾਰ ਨਹੀਂ ਬਣੀ, ਇਸ ਦਾ ਮਤਲਬ ਉਹ ਦੇਸ਼ ਦਾ ਹਿੱਸਾ ਨਹੀਂ ਹੈ? ਜਿੱਥੇ-ਜਿੱਥੇ ਬੀ.ਜੇ.ਪੀ. ਨਹੀਂ ਚੁਣੀ ਗਈ, ਮਤਲਬ ਉਹ ਦੇਸ਼ ਦਾ ਹਿੱਸਾ ਨਹੀਂ ਹੈ? ਪੰਜਾਬ ਨੇ ਸੈਂਟਰਲ ਪੂਲ ਵਿੱਚੋਂ ਐਕਸਟਰਾ ਬਿਜਲੀ ਮੰਗੀ ਤਾਂ ਸੈਂਟਰ ਵਾਲੇ ਕਹਿੰਦੇ No ਅਤੇ ਹਰਿਆਣਾ ਨੂੰ ਬਿਜਲੀ ਦੇ ਦਿੱਤੀ, ਦਿੱਲੀ ਨੇ ਹਾਈ ਕੋਰਟ ਜਾ ਕੇ ਕੱਲ੍ਹ ਰੋਕ ਲਗਵਾਈ ਹੈ। ਦੂਜੇ ਪਾਸੇ ਪ੍ਰਧਾਨ ਮੰਤਰੀ ਜੀ ਕਹਿੰਦੇ ਹਨ ਕਿ सब का विकास, सब का साथ, ਸਾਡਾ ਸਾਥ ਕਿੱਥੇ ਹੈ ਜੀ? ਨਾ ਸਾਡਾ ਸਾਥ ਦਿੰਦੇ ਹੋ, ਨਾ ਸਾਡਾ ਸਾਥ ਲੈਂਦੇ ਹੋ। ਸੋ, ਪੰਜਾਬ ਗੁਰੂਆਂ ਦੇ ਨਾਂ ਤੇ ਵੱਸਦਾ ਹੈ। ਬਹੁਤ ਸਾਰੇ ਆ ਗਏ ਜਿਹੜੇ ਕਹਿੰਦੇ ਸੀ ਕਿ ਪੰਜਾਬ ਨੂੰ ਇਵੇਂ ਕਰ ਦੇਵਾਂਗੇ, ਉਵੇਂ ਕਰ ਦੇਵਾਂਗੇ ਪਰ ਪੰਜਾਬ ਵਿੱਚ ਦੁਬਾਰਾ ਉੱਗਣ ਦੀ ਸ਼ਕਤੀ ਹੈ। ਸੋ, ਜਿੰਨਾ ਇਹ ਧੱਕਾ ਹੋ ਰਿਹਾ ਹੈ, ਅਸੀਂ ਸਖਤ ਸ਼ਬਦਾਂ ਵਿੱਚ ਇਸ ਦੀ ਨਿਖੇਧੀ ਕਰਦੇ ਹਾਂ ਔਰ ਆਉਣ ਵਾਲੇ ਦਿਨਾਂ ਵਿੱਚ ਸੈਂਟਰ ਤੋਂ

ਟਾਈਮ ਲਿਆ ਜਾਵੇਗਾ ਜਿਸ ਤਰ੍ਹਾਂ ਬਾਜਵਾ ਸਾਹਿਬ ਨੇ ਕਿਹਾ ਸੀ। ਹੋਮ ਮਨਿਸਟਰ, ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਜੀ ਤੋਂ ਟਾਈਮ ਲਵਾਂਗੇ। ਪੰਜਾਬ ਦਾ ਪੱਖ ਜ਼ਬਰਦਸਤ ਤਰੀਕੇ ਨਾਲ ਰੱਖਿਆ ਜਾਵੇਗਾ (ਥੰਪਿੰਗ)।

ਮੈਂ ਕੋਈ ਪਾਸਟ ਦੀ ਗੱਲ ਨਹੀਂ ਕਰਦਾ ਕਿ ਇਨ੍ਹਾਂ ਨੇ ਨਹੀਂ ਰੱਖਿਆ, ਉਦੋਂ ਇਨ੍ਹਾਂ ਨੇ ਇਹ ਕਰ ਦਿੱਤਾ ਸੀ, Past is past, even God can't change past. ਜੋ ਸਮਾਂ ਲੰਘ ਗਿਆ ਉਸ ਨੂੰ ਤਾਂ ਰੱਬ ਵੀ ਨਹੀਂ ਬਦਲ ਸਕਦਾ। ਆਉਣ ਵਾਲੇ ਸਮੇਂ ਦੀ ਗੱਲ ਕਰੀਏ ਕਿ ਆਪਾਂ ਨੇ ਪੰਜਾਬ ਨੂੰ ਦੁਬਾਰਾ ਪੰਜਾਬ ਕਿਵੇਂ ਬਣਾਉਣਾ ਹੈ ਕਿਉਂਕਿ ਹਾਲਾਤ ਇਹ ਹੋ ਗਏ ਕਿ ਸਿੱਖ ਰੈਜੀਮੈਂਟ ਨੇ ਡਿਫੈਂਸ ਮਨਿਸਟਰ ਨੂੰ ਲਿਖ ਕੇ ਦਿੱਤਾ ਹੈ ਕਿ ਸਾਡੇ ਕੋਲੋਂ ਪੰਜਾਬ ਦੇ ਵਿੱਚੋਂ ਭਰਤੀ ਪੂਰੀ ਨਹੀਂ ਹੋ ਰਹੀ ਜਿਹੜੇ ਟੈਸਟ ਪਾਸ ਕਰ ਜਾਣ, ਸਾਨੂੰ ਹੋਰ ਕਮਿਊਨਟੀਜ਼ ਵਿੱਚੋਂ ਆਪਣੀ ਨਫਰੀ ਪੂਰੀ ਕਰਨ ਵਾਸਤੇ ਇਜਾਜ਼ਤ ਦਿੱਤੀ ਜਾਵੇ। ਇਹ ਸਾਡਾ ਪੰਜਾਬ ਬਣਾ ਦਿੱਤਾ ਹੈ। ਡਰੱਗਜ਼ ਆਉਂਦੇ ਹਨ, ਚਲੋ ਮੰਨਦੇ ਹਾਂ ਕਿ ਬਾਰਡਰ ਪਾਰ ਤੋਂ ਆਉਂਦੇ ਹਨ। ਸਾਡੇ ਕੋਲੋਂ ਢਾਈ ਗੁਣਾ ਵਧ ਬਾਰਡਰ ਰਾਜਸਥਾਨ ਦਾ ਹੈ, ਉੱਥੇ ਤਾਂ ਕੋਈ ਚਿੱਟਾ ਖਾਂਦਾ ਨਹੀਂ ਦੇਖਿਆ। ਜੰਮੂ ਕਸ਼ਮੀਰ ਵਿੱਚ ਅੱਧੇ ਤੋਂ ਵੱਧ ਬਾਰਡਰ ਤੇ ਤਾਰ ਹੀ ਨਹੀਂ ਹੈ, ਜੰਮੂ ਕਸ਼ਮੀਰ ਦਾ ਮੁੰਡਾ ਤਾਂ ਕੋਈ ਚਿੱਟੇ ਵਿੱਚ ਇਨਵਾਲਵਡ ਦੇਖਿਆ ਨਹੀਂ ਹੈ। ਇੱਥੇ ਹੀ ਬਣਦਾ ਹੈ ਜੀ, ਇੱਥੋਂ ਵਾਲੇ ਹੀ ਹਨ, ਬੜੀ ਜਲਦੀ ਹੀ ਪਬਲਿਕ ਦੇ ਸਾਹਮਣੇ ਕੀਤੇ ਜਾਣਗੇ। (ਥੰਪਿੰਗ) ਜਿਨ੍ਹਾਂ ਨੇ ਪੰਜਾਬ ਦੀ ਨਸਲਕੁਸ਼ੀ ਕੀਤੀ ਹੈ, ਅੱਜ ਪੰਜਾਬ ਨੇ ਸਾਨੂੰ ਤੇ ਸਾਡੀ ਪਾਰਟੀ ਨੂੰ ਬਹੁਤ ਵੱਡਾ ਫਤਵਾ ਦਿੱਤਾ ਹੈ। ਮੈਂ ਪਹਿਲੇ ਦਿਨ ਵੀ ਇਹੀ ਬੋਲਿਆ ਸੀ ਕਿ ਅਸੀਂ ਹੰਕਾਰ ਨਹੀਂ ਕਰਦੇ, ਅਸੀਂ ਵਿਰੋਧੀ ਧਿਰ ਨੂੰ ਨਾਲ ਲੈ ਕੇ ਚੱਲਾਂਗੇ। ਅੱਜ ਵੀ ਜੇ ਸਾਡੇ ਪੰਜ ਬੁਲਾਰੇ ਬੋਲੇ ਹਨ ਤਾਂ ਤੁਹਾਡੇ (ਵਿਰੋਧੀ ਪਾਰਟੀਆਂ ਵੱਲ ਇਸ਼ਾਰਾ) ਛੇ ਬੋਲੇ ਹਨ। ਟਾਈਮ ਮਿਲੇਗਾ, ਖੁੱਲ੍ਹ ਕੇ ਬੋਲੋ (ਥੰਪਿੰਗ) ਪਰ ਇਸ ਤਰ੍ਹਾਂ ਨਾ ਬੋਲੋ ਕਿ ਤੁਹਾਨੂੰ ਬਾਹਰ ਕੱਢਣਾ ਪਵੇ। ਵਿਸ਼ੇ ਤੇ ਬੋਲੋ, ਜਿਵੇਂ ਜੰਮੂ-ਕਟੜਾ ਮੇਰੇ ਹਲਕੇ ਵਿੱਚੋਂ ਹਾਈਵੇਅ ਲੰਘਦਾ ਹੈ, ਉਸ ਤੇ ਬਹਿਸ ਹੋਵੇਗੀ, ਖੁੱਲ੍ਹ ਕੇ ਬੋਲਿਉ। ਕੋਈ ਪ੍ਰਾਬਲਮ ਨਹੀਂ, ਮੈਂ ਕਿਸੇ ਵਿਸ਼ੇ ਨੂੰ ਅਣਟੱਚ ਨਹੀਂ ਛੱਡਾਂਗਾ (ਥੰਪਿੰਗ)। ਇੱਥੋਂ ਤੱਕ ਕਿ ਤੁਹਾਡੇ ਛੋਟੇ-ਛੋਟੇ ਮਸਲੇ ਜਿਵੇਂ ਲਿੰਕ ਰੋਡ ਆਦਿ ਸਬੰਧੀ ਵੀ ਇੱਥੇ ਜ਼ੀਰੋ ਆਵਰ ਵਿੱਚ ਬੋਲੋ, ਪ੍ਰਾਈਵੇਟ ਮੈਂਬਰ ਬਿਲ ਲੈ ਕੇ ਆਓ। ਤੁਹਾਨੂੰ ਬਕਾਇਦਾ ਜਵਾਬ ਮਿਲੇਗਾ। ਸਰਕਾਰ ਚਲਾਵਾਂਗੇ, ਸਰਕਾਰ ਸਾਨੂੰ ਚਲਾਉਣੀ ਆਉਂਦੀ ਹੈ। ਪਹਿਲਾਂ-ਪਹਿਲਾਂ ਜਿਹੜੇ ਕਹਿੰਦੇ ਸੀ ਕਿ ਸਟੇਜ ਚਲਾਉਣਾ ਤੇ ਸਟੇਟ ਚਲਾਉਣਾ ਡਿਫਰੈਂਟ ਗੱਲ ਹੁੰਦੀ ਹੈ। ਉਹ ਫਿਰ ਨਾ ਸਟੇਜ ਜੋਗੇ ਰਹੇ ਹਨ, ਨਾ ਸਟੇਟ ਜੋਗੇ ਰਹੇ ਹਨ। ਜਿਹੜੇ ਕਹਿੰਦੇ ਸੀ ਆਪਣੇ ਨਾਂ ਦਾ ਮਾਡਲ, ਪੰਜਾਬ ਦਾ ਮਾਡਲ ਨਹੀਂ, ਆਪਣੇ ਨਾਂ ਦਾ ਮਾਡਲ ਕਿਉਂਕਿ ਪਰਗਟ ਸਾਹਿਬ ਨੇ ਕਿਹਾ ਸੀ ਕਿ ਜਿਸ-ਜਿਸ ਨੇ ਕੰਮ ਗਲਤ ਕੀਤਾ, ਉਸ ਨੂੰ ਠੋਕੋ। ਮੈਂ ਹੁਣ ਕਿਵੇਂ ਦੱਸਾਂ ਕਿ ਇੱਥੇ ਠੋਕੋ ਵਾਲਾ ਤਾਂ ਆਇਆ ਹੀ ਨਹੀਂ। (ਹਾਸਾ) ਜਿਹੜਾ ਗੱਲ-ਗੱਲ ਤੇ ਕਹਿੰਦਾ ਸੀ, ਠੋਕੋ ਤਾਲੀ, ਠੋਕੋ ਤਾਲੀ। ਇਹ ਵਕਤ ਹੈ, ਵਕਤ ਬਹੁਤ ਵੱਡੀ ਚੀਜ਼ ਹੈ। ਇਹ ਵਕਤ ਰਾਜਿਆਂ ਤੋਂ

ਭੀਖ ਮੰਗਵਾ ਦਿੰਦਾ ਹੈ, ਇਹ ਵਕਤ ਭਿਖਾਰੀਆਂ ਦੇ ਸਿਰ ਤੇ ਤਾਜ ਪਹਿਨਾ ਦਿੰਦਾ ਹੈ। ਬੈਠੋ, ਬੈਠੋ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਪਰਗਟ ਸਿੰਘ ਪੋਆਰ ਵੱਲ ਇਸ਼ਾਰਾ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਪਰਗਟ ਸਿੰਘ ਪੋਆਰ ਆਪਣੀ ਸੀਟ ਦੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮੁੱਖ ਮੰਤਰੀ:** ਹੁਣ ਮੈਚ ਖਤਮ ਹੋ ਗਿਆ, ਕਾਂਗਰਸ ਦਾ ਮੈਚ ਖਤਮ ਹੋ ਗਿਆ, ਹੁਣ ਬੈਠ ਜਾਓ।

**ਸਰਦਾਰ ਪਰਗਟ ਸਿੰਘ ਪੋਆਰ:** ਮੈਂ ਕਿਹਾ ਜੀ, ਉਸ ਠੋਕੋ ਨਾਲ ਤਾਂ ਤੁਸੀਂ ਵੀ ਬੰਬੇ ਇਕੱਠੇ ਹੀ ਸੀ।

**ਮੁੱਖ ਮੰਤਰੀ:** ਨਹੀਂ, ਉਦੋਂ ਉਹ ਠੋਕੋ ਤਾਲੀ ਨਹੀਂ ਕਰਦਾ ਸੀ (ਹਾਸਾ)। ਮੇਰਾ ਮਤਲਬ ਇਹ ਹੈ ਕਿ ਵਕਤ ਬਹੁਤ ਵੱਡੀ ਚੀਜ਼ ਹੈ, ਵਕਤ ਤੋਂ ਡਰ ਕੇ ਰਹੀਏ।

**1.15/01.04.2022/ਮ.ਰ-ਅ.ਗੌ.**

ਕਿਸੇ ਸ਼ਾਇਰ ਨੇ ਲਿਖਿਆ ਹੈ ਕਿ-

हकूमत वो करते हैं जिनका दिलों पर राज होता है
यूँ कहने को तो मुर्गे के सिर पर भी ताज होता है

(ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਕੋਈ ਫੋਟੋਆਂ ਛੁਪਾਉਣ ਨਾਲ, ਕੋਈ ਪਾਣੀਆਂ ਦੀਆਂ ਟੈਂਕੀਆਂ 'ਤੇ ਫੋਟੋਆਂ ਲਵਾਉਣ ਨਾਲ ਜਾਂ ਕੋਈ ਸਾਈਕਲਾਂ ਦੀਆਂ ਟੋਕਰੀਆਂ ਤੇ ਫੋਟੋਆਂ ਲਗਾਉਣ ਨਾਲ, ਚੈਨ ਕਵਰ ਤੇ ਫੋਟੋਆਂ ਲਵਾਉਣ ਨਾਲ ਹਰਮਨ-ਪਿਆਰਾ ਨਹੀਂ ਬਣਦਾ। ਉਸ ਵਾਸਤੇ ਕੰਮ ਕਰਨਾ ਪੈਂਦਾ ਹੈ। ਲੋਕਾਂ ਦੇ ਵਿੱਚ ਵੜਨਾ ਪੈਂਦਾ ਹੈ। ਕੈਰੀਅਰ ਛੱਡਣੇ ਪੈਂਦੇ ਹਨ। ਸੋ, ਲੋਕਾਂ ਲਈ ਕੁਝ ਛੱਡਣਾ ਪੈਂਦਾ ਹੈ ਤਾਂ ਹੀ ਲੋਕ ਤੁਹਾਨੂੰ ਪਿਆਰ ਕਰਦੇ ਹਨ। ਉਹ ਕਹਿੰਦੇ ਹਨ ਕਿ ਹਾਂ ਯਾਰ ਸਾਡੇ ਲਈ ਕੁਝ ਛੱਡਿਆ ਹੈ। ਸੋ, ਦੋ-ਦੋ, ਤਿੰਨ-ਤਿੰਨ ਬੇੜੀ ਵਾਲਿਆਂ ਨੂੰ ਲੋਕ ਲਾਈਕ ਨਹੀਂ ਕਰਦੇ। ਕਦੇ-ਕਦਾਈਂ ਤੁੱਕਾ ਚੱਲ ਜਾਂਦਾ ਹੈ। ਮੈਂ ਇਹ ਵੀ ਕਹਾਂਗਾ ਕਿ ਸਾਡੇ ਵੀ ਰਾਜ ਸਭਾ ਵਿੱਚ ਅੱਠ ਮੈਂਬਰ ਹੋ ਗਏ ਹਨ। ਜਲਦੀ ਹੀ ਦੋ ਹੋਰ ਆ ਰਹੇ ਹਨ ਤਾਂ ਦਸ ਹੋ ਜਾਵਾਂਗੇ। ਜਲਦ ਹੀ ਸੰਗਰੂਰ ਦੀ ਬਾਇ-ਇਲੈਕਸ਼ਨ ਵੀ ਆ ਜਾਵੇਗੀ, ਉਹ ਵੀ ਰਾਜ ਸਭਾ ਵਾਗੂੰ ਹੀ ਹੈ ਤਾਂ ਅਸੀਂ 11 ਹੋ ਜਾਵਾਂਗੇ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) 11 ਦਾ ਮਤਲਬ ਦੋ ਏਕੇ ਅਤੇ ਇੱਕ-ਇੱਕ ਤੇ ਦੋ ਗਿਆਰ੍ਹਾਂ (ਹਾਸਾ) ਮੈਂ ਪੰਜਾਬ ਨੂੰ ਤੁਹਾਡੇ ਜ਼ਰੀਏ ਅਤੇ ਪੂਰੀ ਦੁਨੀਆਂ ਵਿੱਚ ਵੱਸਦੇ ਪੰਜਾਬੀਆਂ ਨੂੰ ਗਾਰੰਟੀ ਦਿੰਦਾ ਹਾਂ ਕਿ ਮੇਰੀ ਜਿਹੜੀ ਸਰਕਾਰ ਹੈ, ਉਹ ਪੰਜਾਬ ਦੇ ਹੱਕਾਂ ਤੋਂ ਕਦੇ ਵੀ ਪਾਸਾ ਨਹੀਂ ਵੱਟੇਗੀ ਅਤੇ ਨਾ ਹੀ ਕਦੇ ਮੂੰਹ ਤੇ ਕੋਈ ਨਕਾਬ ਪਾਏਗੀ ਕਿ ਅੰਦਰੋਂ ਹੋਰ ਅਤੇ ਬਾਹਰੋਂ ਹੋਰ। ਅਸੀਂ ਕਦੇ ਵੀ ਪੰਜਾਬ

ਲਈ ਕੋਈ ਦੋਗਲੀ ਨੀਤੀ ਨਹੀਂ ਅਪਣਾਵਾਂਗੇ। ਜੋ ਪੰਜਾਬ ਵਿੱਚ ਕਰਾਂਗੇ, ਉਹ ਦੱਸ ਕੇ ਕਰਾਂਗੇ ਔਰ ਡੰਕੇ ਦੀ ਚੋਟ ਤੇ ਕਰਾਂਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਉਸ ਨਾਲ ਭਾਵੇਂ ਕੋਈ ਗੁੱਸੇ ਹੋਵੇ, ਗਿਲੇ ਹੋਵੇ, ਕਿਸੇ ਦੇ ਹਿੱਤ ਮਰਦੇ ਹੋਣ, ਕਿਸੇ ਨੂੰ ਕੋਈ ਘਾਟਾ ਪੈਂਦਾ ਹੋਵੇ, we don't care. ਸਾਨੂੰ ਇਸ ਦਾ ਕੋਈ ਫਰਕ ਨਹੀਂ। ਜੋ ਘਾਟਾ ਪੰਜਾਬ ਨੂੰ ਹੁਣ ਤੱਕ ਪਿਆ ਹੈ, ਪਹਿਲਾਂ ਤਾਂ ਉਹ ਪੂਰਾ ਕਰਨਾ ਹੈ ਅਤੇ ਜਿਹੜਾ ਪੰਜਾਬ ਦੇ ਲੋਕਾਂ ਨੂੰ ਘਾਟਾ ਪਿਆ ਹੈ, ਉਹ ਪੂਰਾ ਕਰਨਾ ਹੈ। ਇਹ ਹੁਣ ਸਾਡੇ ਮੁਲਾਜ਼ਮਾਂ ਦੀਆਂ ਜੇਬਾਂ ਤੇ ਕੇਂਦਰ ਨੇ ਡਾਕੇ ਹੀ ਮਾਰੇ ਹਨ, ਜਿਹੜੇ ਚੰਡੀਗੜ੍ਹ ਦੇ ਮੁਲਾਜ਼ਮ ਹੋਣਗੇ, ਜਿਹੜੇ ਕੰਟਰੈਕਟ ਤੇ ਹਨ। ਅਸੀਂ ਤਾਂ ਅਗਲੀ ਵਾਰੀ ਸਭਾ ਵਿੱਚ ਮੁਲਾਜ਼ਮਾਂ ਨੂੰ ਪੱਕੇ ਕਰਨ ਦਾ ਬਿਲ ਲੈ ਆਵਾਂਗੇ ਲੇਕਿਨ ਇਹ ਮੁਲਾਜ਼ਮ ਕਿੱਥੇ ਜਾਣਗੇ। ਉਹ ਤਾਂ ਫਿਰ ਰਹਿ ਜਾਣਗੇ। ਉਹ ਹੜਤਾਲ ਵੀ ਕਰ ਰਹੇ ਹਨ। ਉਨ੍ਹਾਂ ਨੂੰ ਤਾਂ ਪਤਾ ਨਹੀਂ ਕਿਸ ਪਾਸੇ ਰੱਖਿਆ ਜਾਵੇਗਾ ਅਤੇ ਕਦੋਂ ਕੱਢ ਦਿੱਤਾ ਜਾਵੇਗਾ। ਇਸ ਤੋਂ ਇਲਾਵਾ ਜਿੱਥੋਂ ਨੀਲੇ ਰੰਗ ਦਾ ਪਾਣੀ ਮਤਲਬ ਸਤਲੁਜ ਨਿਕਲਦਾ ਹੈ, ਜਿਹੜੇ ਸਤਲੁਜ ਦਾ ਪਾਣੀ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਤਿਆਰ ਕੀਤਾ ਸੀ, ਉਨ੍ਹਾਂ ਪਾਣੀਆਂ ਤੇ ਵੀ ਹੁਣ ਸਾਡਾ ਹੱਕ ਨਹੀਂ। ਜ਼ੁਲਮਾਂ ਦੇ ਖਿਲਾਫ ਲੜਨ ਵਾਲੀ ਧਰਤੀ ਹੈ। ਉਥੋਂ ਵੀ ਸਾਡੇ ਹੱਕ ਖੋਹੇ ਜਾ ਰਹੇ ਹਨ। ਸੋ, ਇਸ ਕਰਕੇ ਪੰਜਾਬ, ਪੰਜਾਬੀਅਤ ਲਈ ਜੋ ਕੁਝ ਵੀ ਕਰਨਾ ਪਵੇਗਾ, ਚਾਹੇ ਉਹ ਵਿਧਾਨ ਸਭਾ ਦੇ ਵਿੱਚ, ਚਾਹੇ ਬਾਹਰ, ਚਾਹੇ ਦਿੱਲੀ, ਚਾਹੇ ਦਿੱਲੀ ਦੀ ਪਾਰਲੀਮੈਂਟ, ਚਾਹੇ ਦਿੱਲੀ ਦੀ ਪਾਰਲੀਮੈਂਟ ਦੇ ਬਾਹਰ ਜਿੱਥੇ ਵੀ ਲੜਾਈ ਲੜਨੀ ਪਈ, ਸਾਰੇ ਮਿਲਕੇ ਲੜਾਈ ਲੜਾਂਗੇ ਕਿਉਂਕਿ ਜਿਹੜਾ ਪੰਜਾਬ ਹੈ, ਉਸ ਨੂੰ ਦੇਸ਼ ਦਾ ਸਿਰਮੌਰ ਸੂਬਾ ਬਣਾਉਣਾ ਹੈ। ਪਹਿਲਾਂ ਸਿਰਮੌਰ ਸੂਬਾ ਹੁੰਦਾ ਸੀ ਔਰ ਲੋਕ ਪੰਜਾਬ ਵੱਲ ਦੇਖਦੇ ਹੁੰਦੇ ਸੀ। ਜਦੋਂ ਸਿਲੇਬਸ ਵਿੱਚ ਸਵਾਲ ਆਉਂਦਾ ਸੀ ਕਿ ਦੇਸ਼ ਦਾ ਖੁਸ਼ਹਾਲ ਸੂਬਾ ਕੌਣ ਹੈ? ਤਾਂ ਸਹੀ ਜਵਾਬ ਹੁੰਦਾ ਸੀ-ਪੰਜਾਬ ਅਤੇ ਅੱਜ ਅਸੀਂ ਕਿਤੇ ਨੇੜੇ-ਤੇੜੇ ਵੀ ਨਹੀਂ ਰਹੇ। ਬਹੁਤ ਸਾਰੀਆਂ ਅਲਾਮਤਾਂ ਸਾਡੇ ਪੰਜਾਬ ਨੂੰ ਪੈ ਨਿਕਲੀਆਂ, ਜਿਹੜੀਆਂ ਸਾਡੇ ਤੇ ਜਰੀਬਾਂ ਪੈ ਗਈਆਂ, ਸੰਗਲੀਆਂ ਪੈ ਗਈਆਂ, ਉਨ੍ਹਾਂ ਨੂੰ ਤੋੜਾਂਗੇ ਔਰ ਤੋੜ ਕੇ ਪੰਜਾਬ ਨੂੰ ਦੁਬਾਰਾ ਫਿਰ ਗਿੱਧੇ, ਭੰਗੜੇ, ਛਿੰਝਾਂ, ਕੁਸ਼ਤੀਆਂ, ਕਬੱਡੀਆਂ, ਜਰਨੈਲਾਂ, ਸ਼ਾਇਰਾਂ, ਕਲਾਕਾਰਾਂ ਅਤੇ ਮਾਰਦਾ ਦਮਾਮੇ ਜੱਟ, ਮੇਲੇ ਆ ਗਿਆ, ਉਹ ਗੱਲਾਂ ਪੂਰੀਆਂ ਕਰਨ ਵਾਲੇ ਕਿਸਾਨਾਂ ਦਾ ਪੰਜਾਬ ਬਣਾਵਾਂਗੇ। ਵਪਾਰੀ ਖੁਸ਼ ਹੋਵੇ, ਛੋਟਾ ਦੁਕਾਨਦਾਰ ਖੁਸ਼ ਹੋਵੇ ਅਤੇ ਜਿਹੜਾ ਬੰਦਾ ਜੋ ਵੀ ਕੰਮ ਕਰਦਾ ਹੈ, ਉਹ ਘਰੇ ਆ ਕੇ ਆਪਣੇ ਪਰਿਵਾਰ ਨਾਲ ਰੋਟੀ ਖਾਵੇ ਅਤੇ ਸੁਖੀ ਵਸੇ। ਅਸੀਂ ਅਕਸਰ ਪੜ੍ਹਦੇ ਹਾਂ, ਦੁਆਬੇ ਵਿੱਚ ਤਾਂ ਖਾਸ ਕਰਕੇ ਪਰੰਤੂ ਹੁਣ ਤਾਂ ਸਾਡੇ ਮਾਲਵੇ ਵਿੱਚ ਵੀ ਹੋ ਗਿਆ ਕਿ ਹਰ ਤੀਜੀ ਬਿਲਡਿੰਗ ਤੇ ਲਿਖਿਆ ਹੁੰਦਾ ਹੈ ਕਿ ਆਸਟਰੇਲੀਆ ਜਾਣ ਲਈ ਮਿਲੋ, ਨਿਊਜ਼ੀਲੈਂਡ ਵਾਲੇ ਇੱਧਰ ਆ ਜਾਓ, ਕੈਨੇਡਾ ਜਾਣ ਵਾਸਤੇ ਇੱਥੇ ਪ੍ਰਬੰਧ ਕੀਤਾ ਜਾਂਦਾ ਹੈ, ਕਦੇ ਕਿਸੇ ਨੇ ਇਹ ਨਹੀਂ ਲਿਖਿਆ ਕਿ ਪੰਜਾਬ ਵਿੱਚ ਸੁਖੀ ਰਹਿਣ ਲਈ ਮਿਲੋ। ਇਹ ਗੱਲ ਮੈਂ ਕਹਿੰਦਾ ਹਾਂ ਕਿ ਸੁਖੀ ਰਹਿਣ ਲਈ ਸਾਨੂੰ ਮਿਲੋ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅਸੀਂ ਉਨ੍ਹਾਂ ਨੂੰ ਸੁਖੀ ਵਸਾਵਾਂਗੇ।ਅਸੀਂ ਉਨ੍ਹਾਂ ਨੂੰ ਇੱਥੇ ਹੀ ਰੱਖਾਂਗੇ। brain-drain ਖਤਮ ਕਰਾਂਗੇ।

ਜਿਹੜੇ ਚੰਗੇ-ਚੰਗੇ ਦਿਮਾਗ ਬਾਹਰ ਚਲੇ ਗਏ ਹਨ, ਉਨ੍ਹਾਂ ਨੂੰ ਵੀ ਬੇਨਤੀ ਕਰਾਂਗੇ ਕਿ ਆਓ ਆਪਣਾ ਘਰ ਠੀਕ ਕਰੀਏ, ਆਪਾਂ self-dependant ਹਾਂ, ਪੰਜਾਬ ਤਾਂ ਸਾਰੇ ਮੁਲਕ ਨੂੰ ਰੋਟੀ ਖੁਆਉਂਦਾ ਰਿਹਾ ਹੈ, ਹੁਣ ਪਤਾ ਨਹੀਂ ਕਿਉਂ ਸਾਡੇ ਹੱਥ ਠੂਠੇ ਫੜਾ ਦਿੱਤੇ ਹਨ, ਸ਼ਾਇਦ ਕੋਈ ਪੁਰਾਣੀਆਂ ਗਲਤ ਨੀਤੀਆਂ ਰਹਿ ਗਈਆਂ ਹੋਣ।

**ਗਕ/ਹਸ/01-4-2022/1.20**

ਸੋ, ਮੈਂ ਇਹੀ ਬੇਨਤੀ ਕਰਦਾ ਹਾਂ ਕਿ ਇਸ ਪ੍ਰਸਤਾਵ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਤਾਂ ਕਿ ਅਸੀਂ ਤਕੜੇ ਹੋ ਕੇ ਪਾਵਰਫੁੱਲ ਤਰੀਕੇ ਨਾਲ ਅਸੀਂ ਸੈਂਟਰ ਕੋਲ ਮਸਲੇ ਨੂੰ ਲੈ ਕੇ ਜਾ ਸਕੀਏ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਅੱਜ ਦਾ ਪ੍ਰਸਤਾਵ ਹੈ ਉਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ, ਧੰਨਵਾਦ ਜੀ। ਹੁਣ ਮੈਂ ਮਤਾ ਸਦਨ ਦੀ ਵੋਟਿੰਗ ਲਈ ਰੱਖਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

"ਕਿ ਪੰਜਾਬ ਪੁਨਰਗਠਨ ਐਕਟ, 1966 ਦੇ ਦੁਆਰਾ ਪੰਜਾਬ ਦਾ ਪੁਨਰਗਠਨ ਕੀਤਾ ਗਿਆ ਸੀ ਜਿਸ ਵਿੱਚ, ਪੰਜਾਬ ਰਾਜ ਦਾ ਪੁਨਰਗਠਨ ਹਰਿਆਣਾ ਪ੍ਰਾਂਤ, ਚੰਡੀਗੜ੍ਹ ਕੇਂਦਰੀ ਸ਼ਾਸਿਤ ਪ੍ਰਦੇਸ਼ ਵਿੱਚ ਕੀਤਾ ਗਿਆ ਸੀ ਅਤੇ ਪੰਜਾਬ ਦੇ ਕੁੱਝ ਹਿੱਸੇ ਉਦੋਂ ਦੇ ਹਿਮਾਚਲ ਪ੍ਰਦੇਸ਼, ਕੇਂਦਰੀ ਸ਼ਾਸਿਤ ਪ੍ਰਦੇਸ਼ ਨੂੰ ਦਿੱਤੇ ਗਏ ਸਨ। ਉਦੋਂ ਤੋਂ ਪੰਜਾਬ ਰਾਜ ਅਤੇ ਹਰਿਆਣਾ ਰਾਜ ਦੇ ਨਾਮਜ਼ਦਾਂ ਨੂੰ ਪ੍ਰਬੰਧਕੀ ਪੱਧਰ ਤੇ ਕੁੱਝ ਅਨੁਪਾਤ ਦੇ ਕੇ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਰਗੀਆਂ ਸਾਂਝੀਆਂ ਸੰਪਤੀਆਂ ਦੇ ਪ੍ਰਬੰਧ ਵਿੱਚ ਸੰਤੁਲਨ ਬਣਾਇਆ ਗਿਆ ਸੀ। ਕੇਂਦਰ ਸਰਕਾਰ ਨੇ ਆਪਣੀਆਂ ਕੁੱਝ ਹਾਲ ਹੀ ਦੀਆਂ ਕਾਰਵਾਈਆਂ ਵਿੱਚ ਇਸ ਸੰਤੁਲਨ ਨੂੰ ਅਸੰਤੁਲਿਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਹਾਲ ਹੀ ਵਿੱਚ ਕੇਂਦਰ ਸਰਕਾਰ ਨੇ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਦੇ ਮੈਂਬਰਾਂ ਦੀਆਂ ਅਸਾਮੀਆਂ ਦਾ ਇਸ਼ਤਿਹਾਰ ਸਾਰੀਆਂ ਰਾਜ ਸਰਕਾਰਾਂ ਅਤੇ ਕੇਂਦਰ ਸਰਕਾਰ ਦੇ ਅਧਿਕਾਰੀਆਂ ਨੂੰ ਭੇਜਿਆ ਹੈ, ਜਦ ਕਿ ਇਹ ਅਸਾਮੀਆਂ ਰਵਾਇਤੀ ਤੌਰ ਤੇ ਪੰਜਾਬ ਅਤੇ ਹਰਿਆਣਾ ਦੇ ਅਧਿਕਾਰੀਆਂ ਦੁਆਰਾ ਭਰੀਆਂ ਜਾਂਦੀਆਂ ਹਨ। ਇਸ ਤਰ੍ਹਾਂ, ਚੰਡੀਗੜ੍ਹ ਪ੍ਰਸ਼ਾਸਨ ਨੂੰ ਹਮੇਸ਼ਾ 60:40 ਦੇ ਅਨੁਪਾਤ ਵਿੱਚ ਪੰਜਾਬ ਅਤੇ ਹਰਿਆਣਾ ਦੇ ਅਫ਼ਸਰਾਂ ਦੁਆਰਾ ਵਿਵਸਥਿਤ ਕੀਤਾ ਗਿਆ ਹੈ। ਐਪਰ, ਹਾਲ ਹੀ ਵਿੱਚ ਕੇਂਦਰ ਸਰਕਾਰ ਨੇ ਚੰਡੀਗੜ੍ਹ ਵਿਖੇ ਬਾਹਰਲੇ ਅਫ਼ਸਰਾਂ ਨੂੰ ਤੈਨਾਤ ਕੀਤਾ ਹੈ ਅਤੇ ਚੰਡੀਗੜ੍ਹ

ਪ੍ਰਸ਼ਾਸਨ ਦੇ ਕਰਮਚਾਰੀਆਂ ਲਈ ਕੇਂਦਰੀ ਸਿਵਲ ਸੇਵਾ ਨਿਯਮ ਲਾਗੂ ਕੀਤੇ ਹਨ, ਜੋ ਅਤੀਤ ਵਿੱਚ ਬਣੀ ਸਹਿਮਤੀ ਸਮਝ ਦੇ ਬਿਲਕੁਲ ਵਿਰੁੱਧ ਹਨ।

ਚੰਡੀਗੜ੍ਹ ਸ਼ਹਿਰ ਨੂੰ ਪੰਜਾਬ ਦੀ ਰਾਜਧਾਨੀ ਵਜੋਂ ਹੋਂਦ ਵਿੱਚ ਲਿਆਂਦਾ ਗਿਆ ਸੀ। ਜੇਕਰ ਪਿਛਲੀਆਂ ਮਿਸਾਲਾਂ ਵੇਖੋ ਤਾਂ ਜਦੋਂ ਵੀ ਕਿਸੇ ਰਾਜ ਦਾ ਵਿਭਾਜਨ ਹੋਇਆ ਹੈ, ਤਾਂ ਰਾਜਧਾਨੀ ਮੂਲ ਰਾਜ ਪਾਸ ਰਹਿੰਦੀ ਹੈ। ਇਸ ਲਈ ਪੰਜਾਬ, ਮੁਕੰਮਲ ਤੌਰ ਤੇ ਚੰਡੀਗੜ੍ਹ ਨੂੰ ਪੰਜਾਬ ਨੂੰ ਦਿੱਤੇ ਜਾਣ ਲਈ ਆਪਣਾ ਦਾਅਵਾ ਪੇਸ਼ ਕਰਦਾ ਰਿਹਾ ਹੈ।

ਪਹਿਲਾਂ ਵੀ, ਇਸ ਸਦਨ ਨੇ ਚੰਡੀਗੜ੍ਹ, ਪੰਜਾਬ ਨੂੰ ਦੇਣ ਲਈ ਕੇਂਦਰੀ ਸਰਕਾਰ ਪਾਸ ਬੇਨਤੀ ਕਰਦੇ ਹੋਏ ਬਹੁਤ ਸਾਰੇ ਮਤੇ ਪਾਸ ਕੀਤੇ ਹਨ, ਇਕਸੁਰਤਾ ਬਣਾਏ ਰੱਖਣ ਲਈ ਅਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਧਿਆਨ ਵਿੱਚ ਰੱਖਦੇ ਹੋਏ, ਇਹ ਸਦਨ ਇਕ ਵਾਰ ਫਿਰ ਚੰਡੀਗੜ੍ਹ ਪੰਜਾਬ ਨੂੰ ਤੁਰੰਤ ਦੇਣ ਲਈ ਕੇਂਦਰੀ ਸਰਕਾਰ ਕੋਲ ਮਾਮਲਾ ਉਠਾਉਣ ਲਈ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ। ਇਹ ਸਦਨ, ਸਾਡੇ ਸੰਵਿਧਾਨ ਵਿਚ ਦਰਜ ਸੰਘਵਾਦ ਦੇ ਸਿਧਾਂਤਾਂ ਨੂੰ ਸਤਿਕਾਰ ਦੇਣ ਲਈ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਉਹ ਕੇਂਦਰ ਸਰਕਾਰ ਨੂੰ ਬੇਨਤੀ ਕਰੇ ਕਿ ਉਹ ਅਜਿਹਾ ਕੋਈ ਵੀ ਕਦਮ ਨਾ ਚੁੱਕੇ ਜਿਸ ਨਾਲ ਚੰਡੀਗੜ੍ਹ ਪ੍ਰਸ਼ਾਸਨ ਅਤੇ ਬੀ.ਬੀ.ਐਮ.ਬੀ. ਵਰਗੀਆਂ ਹੋਰ ਸਾਂਝੀਆਂ ਸੰਪਤੀਆਂ ਦੇ ਸੰਤੁਲਨ ਵਿੱਚ ਵਿਘਨ ਪਵੇ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

*01.23 ਵਜੇ (ਬਾਅਦ ਦੁਪਹਿਰ) (ਇਸ *ਸਮੇਂ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

------------